# ਵਰਿਆਮ

੩੧ਵਾਂ ਸਾਲ

ਫਰਵਰੀ, ੨੦੦੬





ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਕਾਸ਼ ਦਿਵਸ ਬਸੰਤ ਪੰਚਮੀ ਦੀਆਂ ਹਾਰਦਿਕ ਵਧਾਈਆਂ

ਰਾਮ ਕਹਿਤ ਚਿਤ ਸ਼ਾਂਤ ਹੋਇ, ਸਿੰਘ ਕਹਿਤ ਭੈ ਹਾਨਿ। ਤਾਂ ਤੇ ਨਿਤ ਨਿਤ ਸਿਮਰੀਐ, ਰਾਮ ਸਿੰਘ ਭਗਵਾਨ॥

—ਸੰਤ ਧਿਆਨ ਸਿੰਘ



## ਸ੍ਰੀ ਸਤਿਗੁਰੂ ਰਾਮ ਸਿੰਘ ਜੀ

### ਪ੍ਰਮੁੱਖ ਸੂਬਿਆਂ ਅਤੇ ਮਲੇਰਕੋਟਲੇ ਵਾਲੇ ਸ਼ਹੀਦ ਸਿੰਘਾਂ ਸਮੇਤ

(ਸਮਕਾਲੀ ਮੁਸੱਵਰ ਵਜ਼ੀਰ ਅਲੀ ਲੁਧਿਆਣਾ ਦੀ ਪੇਂਟਿੰਗ ਤੋਂ)

Ram Singh has no pretention to be the saintly Fakir. He visits you attended by half a dozen horsemen, he is followed by scores of men on foot; he comes into your room surrounded by a Court like a prince. He and his people are dressed in exquisitely fine white clothes.

(J.W. Macnabb, Commissioner Ambala, 4-11-1871,)

# ਵਰਿਆਮ

ਫਰਵਰੀ -੨੦੦੬

ਜਿਲਦ-੩੧

ਅੰਕ- ੪

ਸੰਪਾਦਕ
ਜਗਦੀਸ਼ ਸਿੰਘ 'ਵਰਿਆਮ'



| ਦਫਤਰ ਦਾ ਪਤਾ: | Office Address : |
|---|---|
| ਮਾਸਿਕ ਵਰਿਆਮ | Monthly WARIAM |
| ਲਾਡੋਵਾਲੀ ਰੋਡ | |
| (ਸਾਹਮਣੇ ਸੈਂਟਰਲ ਟਾਊਨ) | Ladowali Road. |
| ਜਲੰਧਰ- ੧੪੪੦੦੧ | Opp. Central Town, |
| | Jalandhar-144001 |
| ਫੋਨ-:੦੧੮੧- ੨੨੨੨੫੪੩ | Ph. :0181-2222543 (O) |
| ਘਰ : ੦੧੮੧-੨੪੫੬੨੮੯ | 0181-2456289 (R) |


**ਵਰਿਆਮ ਦੇ ਦਰ**

| | |
|---|---|
| ਇਹ ਅੰਕ | ੧੫-੦੦ |
| ਸਲਾਨਾ ਚੰਦਾ | ੧੫੦-੦੦ |
| ਪੰਜ ਸਾਲ ਲਈ | ੬੦੦-੦੦ |
| ਜੀਵਨ ਮੈਂਬਰ | ੧੫੦੦-੦੦ |
| ਵਿਦੇਸ਼ ਲਈ | ੨੫ ਪੌਂਡ ਜਾਂ ੩੫ ਡਾਲਰ ਅਮਰੀਕੀ ਹਵਾਈ ਡਾਕ ਰਾਹੀਂ |

ਚੈਕ ਡਰਾਫਟ Monthly Wariam ਜਾਂ ਕੇਵਲ Wariam ਦੇ ਨਾਂਅ ਤੇ ਹੀ ਭੇਜੇ ਜਾਣ।

**ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ**

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੩-੩-੭੭ ਰਾਹੀਂ ਪੰਜਾਬ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

## ਤਤਕਰਾ

# ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ਉਤਸਵ

ਬਸੰਤ ਪੰਚਮੀ ਨਾਲ ਸਤਿਗੁਰੂ ਰਾਮ ਸਿੰਘ ਜੀ ਦੀ ਕਹਾਣੀ ਜੁੜੀ ਹੋਈ ਹੈ। ਗੁਰੂ ਰਾਮ ਸਿੰਘ ਦੀ ਗਾਥਾ ਬਹੁਤ ਵਿਸ਼ਾਲ ਵੀ ਹੈ ਅਤੇ ਵਚਿੱਤਰ ਵੀ। ਜਿਵੇਂ ਪੱਤਝੜ ਰੁਤ ਬਾਦ ਬਸੰਤ ਆਉਂਦੀ ਹੈ ਇਵੇਂ ਹੀ ਸਤਿਗੁਰੂ ਰਾਮ ਸਿੰਘ ਤੋਂ ਪਹਿਲਾਂ ਅਤੇ ਬਾਦ ਦਾ ਸਮਾ ਹੈ।

ਇਤਿਹਾਸ ਦੇ ਪੰਨਿਆਂ ਤੇ ਏਸ ਪੱਤਝੜ ਅਤੇ ਬਸੰਤ, 'ਬਹਾਰ ਅਤੇ ਖ਼ਿਜ਼ਾ' ਦੀ ਕਹਾਣੀ ਦਿਲਾਂ ਨੂੰ ਹਿਲਾ ਕੇ ਰੱਖ ਦਿੰਦੀ ਹੈ। ਗੁਰੂ ਰਾਮ ਸਿੰਘ ਐਸੇ ਭਾਈਚਾਰੇ ਵਿਚ ਪੈਦਾ ਹੋਏ ਜਿਨਾਂ ਦਾ ਕਿੱਤਾ ਰਾਜਗਿਰੀ, ਤਰਖਾਣਾ ਲੁਹਾਰਾ ਕੰਮ ਹੁੰਦਾ ਹੈ। ਇਹ ਸ਼ਾਨਦਾਰ ਇਮਾਰਤਾਂ ਤਿਆਰ ਕਰ ਕੇ ਦੂਸਰਿਆਂ ਨੂੰ ਸੁਖ ਨਾਲ ਵਸਣ ਵਾਸਤੇ ਦੇਂਦੇ ਹਨ। ਗੁਰੂ ਰਾਮ ਸਿੰਘ ਨੇ ਬੜੇ ਸੰਘਰਸ਼ ਨਾਲ ਆਜ਼ਾਦੀ ਦੇ ਮਹੱਲ ਦੀ ਉਸਾਰੀ, ਨੀਹਾਂ ਤੋਂ ਆਰੰਭੀ ਅਤੇ ਤਿਆਰ ਕਰ ਕੇ ਦੇਸ਼ ਵਾਸੀਆਂ ਨੂੰ ਇਹ ਮਹੱਲ ਦਿਤਾ। ਸਤਿਗੁਰੂ ਰਾਮ ਸਿੰਘ ਨੇ ਤੂਫਾਨਾਂ ਨੂੰ ਠੱਲਿਆ ਵੀ ਤੂਫਾਨ ਪੈਦਾ ਵੀ ਕੀਤੇ।

ਸਤਿਗੁਰੂ ਰਾਮ ਸਿੰਘ ਨੂੰ ਇਤਿਹਾਸ ਨੇ ਸਭ ਤੋਂ ਵੱਡੀਆਂ ਚਨੌਤੀਆਂ ਦਿਤੀਆਂ। ਸਾਰੀ ਦੁਨੀਆਂ ਚੋਂ ਸਭ ਤੋਂ ਸ਼ਾਤਰ ਕੌਮ ਅੰਗਰੇਜ਼, ਜਿਸ ਨੇ ਸਾਰੀ ਦੁਨੀਆ ਤੇ ਕਬਜ਼ਾ ਕੀਤਾ, ਜਿਸ ਦੇ ਰਾਜ ਵਿਚ ਸੂਰਜ ਨਹੀਂ ਸੀ ਡੁਬਦਾ, ਜਿਸ ਨੇ ਐਡਵਰਡ ਥਾਂਪਸਨ ਅਨੁਸਾਰ ਸੰਸਾਰ ਇਤਿਹਾਸ ਵਿਚ ਭ੍ਰਿਸ਼ਟਾਚਾਰ ਦੇ ਅਤਿਅੰਤ ਘਿਨਾਉਣੇ ਨਮੂਨੇ ਪੇਸ਼ ਕੀਤੇ, ਉਸ ਨਾਲ ਮੁਕਾਬਲਾ ਕਰਨਾ ਉਸ ਦੇ ਦਾਅ ਪੇਚਾਂ ਨੂੰ ਸਮਝਣਾ ਉਸ ਦੇ ਸਾਹਮਣੇ ਖੜੇ ਹੋਣਾ ਇਕ ਮਹਾਨ ਚਨੌਤੀ ਇਹ ਸੀ।

ਪੰਜਾਬ ਦੇ ਧਾਰਮਕ ਆਗੂ, ਸਿਖ ਤਖਤਾਂ ਦੇ ਮੁਖੀ ਪੁਜਾਰੀ, ਅੰਗਰੇਜ਼ ਰਾਜ ਦਾ ਗੁਣ ਗਾਇਣ ਕਰਨ ਵਾਲਾ ਤਗੜਾ ਜੱਥਾ, ਮਹਾਰਾਜੇ, ਸਰਦਾਰ ਬਹਾਦਰ, ਖਾਨ ਬਹਾਦਰ, ਰਾਏ ਸਾਹਿਬ, ਸਭਾ ਸੁਸਾਇਟੀਆਂ, ਇਹਨਾਂ ਦਾ ਕਰੋਧ ਅਤੇ ਵਰੋਧ ਗੁਰੂ ਰਾਮ ਸਿੰਘ ਨਾਲ ਸੀ।

ਭਾਰਤੀ ਸਮਾਜ ਤਾਂ ਗਰਕਿਆ ਪਿਆ ਸੀ ਫਜ਼ੂਲ ਰਸਮਾਂ ਵਿਚ, ਐਸ਼ ਪ੍ਰਸਤੀ ਵਿਚ, ਗ਼ਫ਼ਲਤ ਦੀ ਡੂੰਘੀ ਨੀਂਦ ਵਿਚ ਸੁੱਤਾ ਸੀ। ਇਸ ਨੂੰ ਜਗਾਉਣਾ ਵੀ ਭਾਰੀ ਚਨੌਤੀ ਸੀ।

ਜਦੋਂ ਕਿਸ਼ਤੀ ਤੂਫਾਨਾਂ ਵਿਚ ਘਿਰੀ ਸੀ ਅਤੇ ਇਸ ਦਾ ਮਲਾਹ ਅਤੇ ਰਹਿਨੁਮਾ ਕੋਈ ਨਹੀਂ ਸੀ ਦਿਸਦਾ, ਤਾਂ ਗੁਰੂ ਰਾਮ ਸਿੰਘ ਮਲਾਹ ਅਤੇ ਰਹਿਨੁਮਾ ਬਣ ਕੇ ਆਏ।

ਇਹ ਉਰਦੂ ਦਾ ਸ਼ੇਅਰ ਹੈ

"ਅੱਲੁਲ ਅਜ਼ਮਾਨਿ ਦਾਨਸ਼ਮੰਦ ਜਬ ਕਰਨੇ ਪੈ ਆਤੇ ਹੈਂ, ਸਮੰਦਰ ਚੀਰਤੇ ਹੈਂ ਕੋਹ ਸੇ ਦਰੀਆ ਕੋ ਬਹਾਤੇ ਹੈਂ"

ਜਦੋਂ ਪੱਕੇ ਇਰਾਦੇ ਵਾਲੇ ਸਿਆਣੇ, ਕੁਝ ਕਰਨ ਤੇ ਆ ਜਾਂਦੇ ਨੇ ਤਾਂ ਉਹ ਸਮੁੰਦਰ ਵੀ ਚੀਰ ਦਿੰਦੇ ਹਨ ਅਤੇ ਪਹਾੜ ਚੋਂ ਦਰਿਆ ਵਗਾ ਦਿੰਦੇ ਹਨ। ਇਹ ਸ਼ੇਅਰ ਗੁਰੂ ਰਾਮ ਸਿੰਘ ਤੇ ਢੁਕਦਾ ਹੈ।

ਗੁਰੂ ਰਾਮ ਸਿਘ ਜੀ ਦੇ ਚ੍ਰਿੱਤਰ ਦੀ ਖੂਬਸੂਰਤੀ ਇਹ ਹੈ ਕਿ ਕੁਝ ਉਹ ਸਾਰੀਆਂ ਚਨੌਤੀਆਂ ਵੰਗਾਰਾਂ ਨਾਲ ਸ਼ੇਰ ਵਾਂਗ ਲੜੇ, ਤੂਫਾਨਾਂ ਅੱਗੇ ਪਹਾੜ ਵਾਂਗ ਡੱਟੇ ਅਤੇ ਸਾਰੇ ਕੁਝ ਦਾ ਲਹੂ ਨਾਲ ਮੁਲ ਵੀ ਤਾਰਿਆ।

ਉਹਨਾਂ ਲੜਾਈ ਦੇ ਨਵੇਂ ਹਥਿਆਰ ਵੀ ਤਿਆਰ ਕੀਤੇ ਜਿਹਨਾਂ ਨੂੰ ਬਾਦ ਵਿਚ ਮਸ਼ਹੂਰ ਕੌਮੀ ਤੇ ਕੌਮਾਂਤਰੀ ਆਗੂਆਂ ਨੇ ਸਫ਼ਲਤਾ ਨਾਲ ਵਰਤਿਆ।

ਸਤਿਗੁਰੂ ਰਾਮ ਸਿੰਘ ਜੀ ਦਾ ਮਾਰਗ ਤੱਪ, ਤਿਆਗ, ਸੰਜਮ ਅਤੇ ਸੰਘਰਸ਼ ਦਾ ਮਾਰਗ ਹੈ। ਸੰਘਰਸ਼ ਦੀ ਕਾਮਯਾਬੀ ਇਸ ਦੇ ਨਿਰੰਤਰ ਜਾਰੀ ਰਹਿਣ ਵਿਚ ਹੁੰਦੀ ਹੈ। ਇਹ ਕਦੇ ਖ਼ਤਮ ਨਹੀਂ ਹੁੰਦਾ। ਸਤਿਗੁਰੂ ਰਾਮ ਸਿੰਘ ਦਾ ਸ਼ਾਹੀ ਮਾਰਗ, ਜੇਹਲਾਂ, ਜਲਾਵਤਨੀਆਂ, ਕਾਲ ਕੋਠੜੀਆਂ ਫਾਂਸੀਆਂ ਅਤੇ ਤੋਪਾਂ ਅਤੇ ਸ਼ਹੀਦੀਆਂ ਦਾ ਮਾਰਗ ਹੈ। ਇਹ ਨਿਰਦੋਸ਼ਾਂ ਨੂੰ ਛੁਡਾ ਕੇ ਆਪਣੇ ਹਥੀਂ ਫਾਂਸੀ ਦੇ ਰੱਸੇ ਗਲਾਂ 'ਚ ਪਾਉਣ ਵਾਲਾ ਰਸਤਾ ਹੈ।

ਗੁਰੂ ਰਾਮ ਸਿੰਘ ਦੇ ਸੰਘਰਸ਼ ਦਾ ਮਾਰਗ ਪੰਜਾਬ, ਇਲਾਹਾਬਾਦ, ਕਲੱਕਤਾ ਤੋਂ ਅੱਗੇ ਬਰਮਾ ਦੇਸ਼, ਅਰਬ ਦੇਸ਼, ਅਫਗਾਨਿਸਤਾਨ ਤੋਂ ਰੂਸ ਤਕ ਜਾਂਦਾ ਹੈ। ਉਸ ਦੀਆਂ ਗੱਲਾਂ ਲੰਡਨ ਦੀ ਪਾਰਲੀਮੈਂਟ ਵਿਚ ਵੀ ਹੋਈਆਂ ਹਨ।

ਗੁਰੂ ਰਾਮ ਸਿੰਘ ਦੇ ਚੇਲੇ, ਨਾਮਧਾਰੀ ਕੂਕਿਆਂ ਨੇ ਕੀੜੀ ਮਾਰਨ ਤੋਂ ਵੀ ਪਰਹੇਜ ਕੀਤਾ ਹੈ ਅਤੇ ਤੋਪਾਂ ਮੂਹਰੇ ਥੋਕ ਸ਼ਹਾਦਤਾਂ ਵੀ ਪਾਈਆਂ ਹਨ।

ਦੇਸੀ ਵਿਦੇਸ਼ੀ ਹਾਕਮਾਂ ਅਤੇ ਜਾਬਰਾਂ ਦੀਆਂ ਕਰੋਪੀਆਂ ਗੁਰੂ ਰਾਮ ਸਿੰਘ ਦੇ ਜਾਨਸ਼ੀਨਾਂ ਅਤੇ ਉਸ ਦੀ ਸੰਗਤ ਨੇ ਬਰਦਾਸ਼ਤ ਕੀਤੀਆਂ ਹਨ। ਉਹਨਾਂ ਤੋਂ ਬਾਦ ਗੁਰੂ ਹਰੀ ਸਿੰਘ ਜੀ ਠੰਡੀ ਮੂਰਤੀ ਆਪਣੇ ਘਰ ਭੈਣੀ ਸਾਹਿਬ ਵਿਚ ਹੀ ਕੈਦ ਰਹੇ। ਭੈਣੀ ਸਾਹਿਬ ਦਾ ਗੁਰਦੁਆਰਾ ਜੇਹਲ ਦਾ ਰੂਪ ਬਣਿਆ ਰਿਹਾ। ਸਤਿਗੁਰੂ ਪ੍ਰਤਾਪ ਸਿੰਘ ਅਤੇ ਸਤਿਗੁਰੂ ਜਗਜੀਤ ਸਿੰਘ ਨੇ ਇਸ ਨਜ਼ਰਬੰਦੀ ਵਿਚ ਹੀ ਜਨਮ ਲਿਆ। ਇਹ ਇਕ ਬਹੁਤ ਵਿਸਤ੍ਰਿਤ ਅਤੇ ਗੌਰਵਮਈ ਇਤਿਹਾਸ ਹੈ।

ਸਤਿਗੁਰੂ ਪ੍ਰਤਾਪ ਸਿੰਘ ਦੇ ਸਮੇਂ ਹੀ ਭਾਰਤ ਸਦੀਆਂ ਦੀ ਗੁਲਾਮੀ ਬਾਦ ਆਜ਼ਾਦ ਹੋਇਆ ਅਤੇ ਹੋਰ ਲੋਗ ਇਸ ਆਜ਼ਾਦੀ ਦੇ ਫਲ ਨੂੰ ਖਾਣ ਵਾਲੇ ਬਣੇ। ਇਹ ਫਲ ਸਤਿਗੁਰੂ ਰਾਮ ਸਿੰਘ ਦੇ ਲਾਏ ਬੂਟੇ ਦਾ ਹੀ ਸੀ।

ਸਤਿਗੁਰੂ ਜਗਜੀਤ ਸਿੰਘ ਵੇਲੇ ਸਤਿਗੁਰੂ ਰਾਮ ਸਿੰਘ ਦੀ ਸੰਗਤ ਦਾ ਚਹੁਮੁਖੀਆ ਵਿਕਾਸ ਹੋਇਆ। ਅੱਜ ਭਾਵੇਂ ਧਰਮ ਹੈ ਭਾਵੇਂ ਸਮਾਜ ਸੁਧਾਰ ਹੈ, ਭਾਵੇਂ ਸੰਗੀਤ ਹੈ, ਸਪੋਰਟਸ ਹੈ ਜਾਂ ਖੇਤੀ ਬਾੜੀ ਹੈ, ਅਤੇ ਭਾਵੇਂ ਸਿਆਸਤ ਦਾ ਖੇਤਰ ਹੋ ਨਾਮਧਾਰੀ ਸਮਾਜ ਦਾ ਵਖਰਯੋਗ ਅਸਥਾਨ ਹੈ ਇਸ ਦਾ ਮੁੱਢ ਸਤਿਗੁਰੂ ਰਾਮ ਸਿੰਘ ਨੇ ਹੀ ਬੰਨਿਆ ਸੀ।

ਸਤਿਗੁਰੂ ਰਾਮ ਸਿੰਘ ਦੇ ਵਿਛੋੜੇ ਬਾਦ ਨਾਮਧਾਰੀਆਂ ਨੇ ਜੋ ਅਥਰੂ ਵਹਾਏ ਸਨ, ਉਹਨਾਂ ਵਿਚੋਂ ਗੁਲਜ਼ਾਰ ਪੈਦਾ ਹੋਏ ਹਨ।

ਕਹਿਣ ਵਾਲੀ ਗੱਲ ਇਹ ਵੀ ਹੈ ਕਿ ਗੁਰੂ ਰਾਮ ਸਿੰਘ ਕਿਸੇ ਸ਼ਾਹੀ ਘਰਾਣੇ ਦੇ ਸ਼ਹਿਜ਼ਾਦੇ ਨਹੀਂ ਸਨ। ਨਾ ਉਹ ਪੂੰਜੀਪਤੀ ਸ਼੍ਰੇਣੀ ਚੋਂ ਸਨ ਨਾ ਉਹਨਾਂ ਕੋਲ ਜਾਗੀਰਾਂ ਸਨ ਪਰ ਸਰਕਾਰੀ ਅਧਿਕਾਰਆਂ ਸਮੇਤ ਇਤਿਹਾਸ ਲੇਖਕਾਂ ਨੇ ਮੰਨਿਆ ਕਿ ਉਹ ਭਾਈ, ਮਹੰਤ, ਗੁਰੂ, ਸਤਿਗੁਰੂ ਤੋਂ ਲੈ ਕੇ ਸੱਚਾ ਪਾਤਸ਼ਾਹ ਦੀ ਹੈਸੀਅਤ ਰੱਖਦੇ ਰਹੇ। ਅੰਗਰੇਜ਼ਾਂ ਕੋਲ ਉਹ ਇਕ ਸ਼ਹਿਨਸ਼ਾਹ ਵਾਂਗ ਜਾਂਦੇ ਰਹੇ। ਰੰਗੂਨ ਬਰਮਾ, ਉਹ ਉਸੇ ਬੰਗਲੇ ਵਿਚ ਕੈਦ ਰਹੇ ਜਿਥੇ ਅੰਤਮ ਮੁਗਲ ਬਾਦਸ਼ਾਹ ਬਹਾਦਰ ਸ਼ਾਹ ਜ਼ਫਰ ਕੈਦ ਰਿਹਾ ਸੀ। ਪਰ ਉਹ ਸਦਾ ਚੜ੍ਹਦੀ ਕਲਾ ਨਾਲ ਲਥਾ ਲਥ ਰਹੇ।

ਸਤਿਗੁਰੂ ਰਾਮ ਸਿੰਘ ਜੀ ਦਾ ਇਕ ਸੌ ਨੱਬੇਵਾਂ ਪ੍ਰਕਾਸ਼ ਦਿਵਸ ੨ ਫਰਵਰੀ ੨੦੦੬ ਨੂੰ ਹੈ। ਸੰਨ ੧੮੧੬ ਸੰਮਤ ੧੮੭੨ ਬਿਕ੍ਰਮੀ ਦੀ ਮਾਘ ਸੁੱਦੀ ਪੰਚਮੀ, ਬਸੰਤ ਪੰਚਮੀ ਵਾਲੇ ਦਿਨ ਆਪ ਦਾ ਪ੍ਰਕਾਸ਼ ਲੁਧਿਆਣਾ ਜ਼ਿਲੇ ਦੇ ਇਕ ਗੁਮਨਾਮ ਪਿੰਡ ਰਾਈਆਂ ਵਿਚ ਬਾਬਾ ਜੱਸਾ ਸਿੰਘ ਮਾਤਾ ਸਦਾ ਕੌਰ ਦੇ ਘਰ ਹੋਇਆ। ਉਹਨਾਂ ਦਾ ਕਰਮ ਖੇਤਰ ਮੁਖ ਅਸਥਾਨ ਪਿੰਡ ਸ੍ਰੀ ਭੈਣੀ ਸਾਹਿਬ ਰਿਹਾ ਜੋ ਅੱਜ ਦੁਨੀਆ 'ਚ ਫੈਲੇ ਲੱਖਾਂ ਨਾਮਧਾਰੀਆਂ ਦਾ ਤੀਰਥ ਅਸਥਾਨ ਹੈ।

ਉਹਨਾਂ ਦੇ ਜੀਵਨ ਦਰਸ਼ਨ ਅਤੇ ਇਤਿਹਾਸ ਨੂੰ ਕਲਾਵੇ ਵਿਚ ਲੈਣਾ ਮੁਸ਼ਕਲ ਹੈ। ਉਹਨਾਂ ਦੀ ਸ਼ਖਸੀਅਤ ਅੱਜ ਤੱਕ ਦੂਰ ਤਕ ਹਨੇਰੇ ਕੋਨਿਆਂ ਵਿਚ ਰੁਸ਼ਨਾਈ ਕਰ ਰਹੀ ਹੈ। ਆਪ ਆਪਣੀ ਬੁੱਧ ਹੈ ਜੇਤੀ' ਅਨੁਸਾਰ ਉਹਨਾਂ ਬਾਰੇ ਕੁਝ ਗੱਲਾਂ ਇਸ ਅੰਕ ਵਿਚ ਕਰਨ ਦਾ ਜਤਨ ਕੀਤਾ ਗਿਆ ਹੈ। ਵਖ-ਵਖ ਕੋਨਾਂ ਤੋਂ ਉਹਨਾਂ ਦੇ ਜੀਵਨ ਚਰਿਤਰ ਤੇ ਪੰਛੀ ਝਾਤ ਮਾਤਰ ਪੁਆਉਣ ਦਾ ਜਤਨ ਹੈ।

ਸਤਿਗੁਰੂ ਰਾਮ ਸਿੰਘ ਉਚੇ ਸੁੱਚੇ ਕਿਰਦਾਰ, ਅਮਲੀ ਜੀਵਨ, ਅਤੇ ਨਾਮ ਸਿਮਰਨ, ਗੁਰਬਾਣੀ ਤੇ ਜ਼ੋਰ ਦਿੰਦੇ ਸਨ। ਇਹ ਗੁਣ ਕਿਣਕਾ ਮਾਤਰ ਵਿਚ ਵੀ ਸਾਡੇ ਮਨਾਂ ਵਿਚ ਆ ਜਾਣ ਤਾਂ ਉਹਨਾਂ ਦਾ ਜਨਮ ਦਿਨ ਮਨਾਉਣ ਦਾ ਲਾਭ ਹੈ।

ਸਤਿਗੁਰੂ ਜੀ ਦੇ ਪ੍ਰਕਾਸ਼ ਉਤਸਵ ਦੀਆਂ ਸਭ ਸੰਗਤ ਨੂੰ ਵਧਾਈਆਂ

ਭੁਲ ਚੁੱਕ ਖਿਮਾ ਕਰਨਾ ਅਤੇ ਇਹ ਅੰਕ ਪਰਵਾਨ ਕਰਨਾ। ਭਾਵੇਂ ਗੱਲਾਂ ਦਿਲਾਂ ਦੀਆਂ ਦਿਲ ਵਿਚ ਹੀ ਹਨ।

*—ਜਗਦੀਸ਼ ਸਿੰਘ ਵਰਿਆਮ*



# "ਬਸੰਤ ਦੇ ਦਿਨ ਆਉਣ ਵਾਲੇ ਯੁੱਗ-ਪੁਰਖ"

*— ਸੁਵਰਨ ਸਿੰਘ ਵਿਰਕ*

ਇਤਿਹਾਸ ਆਪਣੇ ਸਮੇਂ ਵਿਚ ਵਾਪਰਨ ਵਾਲੀਆਂ ਕੁਝ ਮਹੱਤਵਪੂਰਨ ਘਟਨਾਵਾਂ ਦਾ ਨਿਰੰਤਰ ਗਤੀਸ਼ੀਲ ਪ੍ਰਵਾਹ ਹੁੰਦਾ ਹੈ। ਇਹ ਬੀਤੇ ਦੀਆਂ ਘਟਨਾਵਾਂ ਦੀ ਰੋਸ਼ਨੀ ਵਿਚ ਵਰਤਮਾਨ ਨੂੰ ਸਮਝਣ ਦਾ ਇਕ ਸੁਚੱਜਾ ਯਤਨ ਵੀ ਹੁੰਦਾ ਹੈ ਅਤੇ ਭਵਿਖ ਵਿਚ ਵਾਪਰਨ ਵਾਲੇ ਵਰਤਾਰਿਆਂ ਦੀ ਨਿਸ਼ਾਨਦੇਹੀ ਕਰ ਕੇ ਦਿਸ਼ਾ ਨਿਰਧਾਰਿਤ ਕਰਨ ਦੀ ਸਾਰਥਿਕਤਾ ਵੀ ਇਸ ਵਿਚ ਛੁਪੀ ਹੁੰਦੀ ਹੈ। ਵਰਤਮਾਨ ਨਾਲੋਂ ਟੁੱਟਿਆ ਅਤੀਤ ਬਾਂਦਰੀ ਦੇ ਮ੍ਰਿਤ ਬੱਚੇ ਨੂੰ ਛਾਤੀ ਨਾਲ ਲਾਈ ਫਿਰਨ ਦੇ ਸਮਾਨ ਹੁੰਦਾ ਹੈ। ਪਰਿਵਰਤਨ ਪ੍ਰਕਿਰਤੀ, ਸਮਾਜ ਅਤੇ ਸੋਚ ਦਾ ਇਕ ਸ਼ਾਸ਼ਵਤ ਨਿਯਮ ਹੈ। ਇਸ ਦਾ ਸੁਭਾਅ ਅਗਰਗਾਮੀ ਹੈ। ਅਗਲੇਰੀ ਉਡਾਨ ਲਈ ਨਰੋਈਆਂ ਕਦਰਾਂ ਕੀਮਤਾਂ ਸਹਾਈ ਹੁੰਦੀਆਂ ਹਨ। ਜੋ ਕੁਝ ਵੇਲਾ ਵਿਹਾ ਚੁੱਕਿਆ ਹੈ, ਜੋ ਜੀਵਨ ਦੀ ਤੋਰ ਵਿਚ ਪੈਰਾਂ ਦੀਆਂ ਬੇੜੀਆਂ ਬਣਦਾ ਹੈ, ਉਸ ਦਾ ਥਾਂ ਜ਼ਿੰਦਗੀ ਵਿਚ ਨਹੀਂ ਸਗੋਂ ਇਤਿਹਾਸ ਦੇ ਅਜਾਇਬ ਘਰ ਵਿਚ ਹੀ ਹੋ ਸਕਦਾ ਹੈ। ਵਿਅਕਤੀ ਅਤੇ ਸਮਾਜ ਦਾ ਦੁਵੱਲਾ ਰਿਸ਼ਤਾ ਹੈ। ਭਲੇ ਵਿਅਕਤੀਆਂ ਦਾ ਸਮੂਹ ਸਮਾਜ ਦੀ ਗੁਣਵੱਤਾ ਵਿਚ ਵਾਧਾ ਕਰਦਾ ਹੈ। ਵਿਕਸਿਤ ਸਮਾਜ ਵਿਚ ਸ੍ਵੈਕੇਂਦਰਿਤ ਵਿਅਕਤੀ ਲਈ ਕੋਈ ਥਾਂ ਨਹੀਂ ਹੁੰਦੀ। ਅਜਿਹੇ ਵਿਅਕਤੀ ਕਿਸੇ ਨਾ ਕਿਸੇ ਇਤਿਹਾਸਕ ਮੋੜ ਤੇ ਪ੍ਰਗਟ ਹੁੰਦੇ ਹਨ, ਜਿਹੜੇ ਇਤਿਹਾਸ ਦੀ ਤੋਰ ਨੂੰ ਸਮਝਣ ਦੀ ਪੈਨੀ ਦ੍ਰਿਸ਼ਟੀ ਦੇ ਸੁਆਮੀ ਹੁੰਦੇ ਹਨ ਅਤੇ ਆਪਣੇ ਕੌਤਕਾਂ ਵਰਗੇ ਕਰਤਬਾਂ ਦੁਆਰਾ ਇਤਿਹਾਸ ਦੀ ਤੋਰ ਨੂੰ ਗਤੀ ਪ੍ਰਦਾਨ ਕਰ ਕੇ ਜੁੱਗਾਂ ਜੇਡੀ ਛਾਲ ਲੁਆ ਦਿੰਦੇ ਹਨ। ਆਪਣੇ ਯੁੱਗ ਦੀਆਂ ਜੀਵੰਤ ਸ਼ਕਤੀਆਂ ਦਾ ਸਾਥ ਦੇ ਕੇ ਉਹ ਮਰਨ ਕਿਨਾਰੇ ਪਏ ਯੁੱਗ ਦਾ ਕੀਰਤਨ ਸੋਹਿਲਾ ਪੜ੍ਹ ਦਿੰਦੇ ਹਨ। ਇਸੇ ਲਈ ਉਹਨਾਂ ਨੂੰ ਆਉਣ ਵਾਲਾ ਸਮਾਂ ਯੁੱਗ ਪੁਰਖ ਦੇ ਤੌਰ ਤੇ ਆਪਣੇ ਚੇਤਿਆਂ ਵਿਚ ਸਦਾ ਸੱਜਰਾ ਰੱਖਦਾ ਹੈ। ਆਲੇ ਦੁਆਲੇ ਵਿਚ ਫੈਲੀਆਂ ਕਲਜੁਗੀ ਸ਼ਕਤੀਆਂ ਦਾ ਨਾਸ ਕਰ ਕੇ, ਲੋਕਾਈ ਦੇ ਵੱਡੇ ਹਿੱਸਿ ਨੂੰ ਸਤਿਜੁਗੀ ਸੋਚ ਦੇ ਪੱਧਰ ਤੱਕ ਉਚਾ ਉਠਾਉਣ ਕਾਰਨ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ, ਇਤਿਹਾਸ ਇੱਕ ਯੁੱਗ ਪੁਰਖ ਵਜੋਂ ਨਤ-ਮਸਤਕ ਹੁੰਦਾ ਹੈ।

ਗੁਰੂ ਨਾਨਕ— ਗੁਰੂ ਗੋਬਿੰਦ ਸਿੰਘ ਜੀ ਦੇ ਸਿੱਖੀ ਬਾਗ ਵਿਚ ਪਸਰੀ ਖ਼ਿਜ਼ਾਂ ਦੀ ਰੁੱਤ ਨੂੰ ਦੂਰ ਕਰ ਕੇ ਬਹਾਰ ਦੀ ਆਮਦ ਦਾ ਸੰਦੇਸ਼ ਦੇਣ ਵਾਲੀ ਇਹ ਦੈਵੀ ਗੁਣਾਂ ਵਾਲੀ ਹਸਤੀ, ਪੰਜ ਦਰਿਆਵਾਂ ਦੀ ਧਰਤੀ ਦੇ ਅਸਲੋਂ ਥੇਪਛਾਣ ਜਿਹੇ ਪਿੰਡ ਭੈਣੀ ਰਾਈਆਂ (ਲੁਧਿਆਣਾ) ਦੇ ਇੱਕ ਕਿਰਤੀ-ਕਿਸਾਨ-ਦਸਤਕਾਰ ਪਰਿਵਾਰ ਨੂੰ ਆਪਣੇ ਅਵਤਰਣ ਦਾ ਮਾਨ ਬਖਸ਼ ਕੇ ਬਾਬੇ ਨਾਨਕ ਅਤੇ ਭਾਈ ਲਾਲੋ ਦੀ ਮੈਤਰੀ ਨੂੰ

ਹੋਰ ਸੁਦ੍ਰਿੜ ਕਰਦੀ ਹੈ। ਆਪਣੇ ਤਪ-ਤਿਆਗ, ਮਨ ਕਰਮ ਬਚਨ ਨੂੰ ਕਮਾਲ ਦੇ ਅਨੁਸ਼ਾਸਨ ਨਾਲ ਕਾਬੂ ਵਿਚ ਰੱਖਣ ਦੇ ਸੁਹਜ ਸਦਕਾ, ਉਹ ਭਾਵੇਂ 'ਸਭਹਿਨ ਕਾ ਸਿਰਮੌਰ' ਬਣ ਕੇ ਉੱਭਰਿਆ ਪਰ ਪਸਿੱਤਿਆਂ ਦੇ ਦਿਲਾਂ ਵਿਚ ਉਸ ਦੀ ਛਾਪ ਦੀਨਾਂ ਅਤੇ ਅਨਾਥਾਂ ਦੇ ਨਾਥ ਵਾਲੀ ਹੈ। ਉਸ ਦੀ ਮਿਕਨਾਤੀਸੀ ਸ਼ਖਸ਼ੀਅਤ ਦਾ ਜਾਦੂ, ਇਸ ਕਦਰ ਉਹਦੇ ਪਿਆਰਿਆਂ ਦੇ ਸਿਰ ਚੜ੍ਹਕੇ ਬੋਲਿਆ ਕਿ ਵੱਡਿਆਂ ਤੋਂ ਸੁਣਿਆ ਹੈ ਕਿ ਅੱਠਾਂ ਪਹਿਰਾਂ ਵਿਚ, ਇਕ ਵਾਰੀ ਵੀ "ਧੰਨ ਗੁਰੂ ਰਾਮ ਸਿੰਘ" ਆਖਣ ਵਾਲੇ ਦੇ ਕਿਹੜੇ ਕਾਰਜ ਰਾਸ ਹੋਣੋ ਰਹਿ ਸਕਦੇ ਹਨ।

ਪੰਜਾਬੀਆਂ ਦੇ 'ਕੁਲ ਕਾਰਜ' 'ਖੇਤੀ ਤੇ ਸੰਗਰਾਮ' ਦੋਹਾਂ ਤੇ ਹੱਥ ਅਜ਼ਮਾਇਆ। ਉੱਚਾ ਲੰਮਾ ਕੱਦ, ਛੀਟਕਾ ਸ਼ਰੀਰ, ਸੁਹਣਾ ਰੰਗ, ਖਿੱਚ ਪਾਉਂਦੇ ਨੈਣ ਨਕਸ਼ਾਂ ਵਾਲੀ ਵੱਖਰੀ ਦਿੱਖ ਤਦੋਂਕੇ ਏਸ਼ੀਆਂ ਦੀ ਮਹਾਨਤਮ ਸੈਨਾ, ਲਾਹੌਰ ਦਰਬਾਰ ਦੀ ਵਿਸ਼ੇਸ਼ ਪ੍ਰਾਪਤੀ ਸੀ। ਸੱਤਾਧਾਰੀ ਸਿੱਖ ਆਚਰਣ ਦੀ ਅਧੋਗਤੀ ਨੂੰ ਸੈਨਿਕ ਜੀਵਨ ਵਿਚ ਨੇੜਿਉਂ ਨਿਹਾਰ ਕੇ ਹੀ ਉਹਨਾਂ ਇਹ ਅਗੰਮੀ ਬੋਲੇ ਬੋਲਣੇ ਸ਼ੁਰੂ ਕਰ ਦਿਤੇ ਸਨ— "ਇੱਥੇ ਹੁਣ ਅੰਗਰੇਜ਼ੀ ਵਾਜੇ ਵੱਜਣਗੇ।" ਸ਼ਾਇਦ ਇਸ ਮਸਤਾਨੇ-ਸਿਪਾਹੀ ਦੇ ਬੋਲਾਂ ਤੋਂ ਭੈਭੀਤ ਹੋ ਕੇ ਹੀ 'ਪੰਜਾਬ ਦਾ ਸ਼ੇਰ' ਜਦੋਂ ਹਿੰਦੁਸਤਾਨ ਦੇ ਨਕਸ਼ੇ ਵਿਚ ਲਾਲ ਰੰਗ ਵਾਲੇ ਅੰਗਰੇਜ਼ੀ ਭਾਗ ਨੂੰ ਵੇਖਦਾ, ਜਿਸ ਤੋਂ ਹੁਣ ਸਿਰਫ ਉਸ ਦਾ ਹੀ ਰਾਜ-ਭਾਗ ਬਚਿਆ ਸੀ। ਤਾਂ ਸਹਿਵਨ ਕਹਿ ਉੱਠਦਾ 'ਸਭ ਲਾਲ ਹੋ ਜਾਏਗਾ।'

ਤੇ 'ਮਹਾਂ ਬਲੀ' ਦੇ ਅੱਖਾਂ ਮੀਟਣ ਦੀ ਦੇਰ ਹੀ ਸੀ ਕਿ ਇਕ ਵਿਸ਼ਾਲ ਸਲਤਨਤ ਨੂੰ ਤਾਸ਼ ਦੇ ਪੱਤਿਆਂ ਜਿਉਂ ਢਹਿ ਢੇਰੀ ਹੋਣ ਲਈ ਦਹਾਕੇ ਤੋਂ ਵੀ ਘੱਟ ਸਮਾਂ ਲੱਗਾ। ਜਗੀਰੂ ਪ੍ਰਬੰਧ ਤੇ ਆਧਾਰਿਤ ਸਿੱਖ ਰਾਜ ਦਾ ਨਿਸ਼ਾਨਾ ਵਿਉਪਾਰਕ ਸਰਮਾਏਦਾਰੀ ਦੀ ਨੁਮਾਇੰਦਾ ਬਰਤਾਨਵੀ ਕੰਪਨੀ ਸਰਕਾਰ ਨੇ ਫੁੰਡ ਲਿਆ ਸੀ। ਨਵੇਂ ਕਾਇਮ ਹੋਏ ਪ੍ਰਬੰਧ ਨੂੰ ਲਿਤਾੜਣ ਵਾਸਤੇ, ਸਾਂਝੀਵਾਲਤਾ ਤੇ ਆਧਾਰਿਤ ਲੁੱਟ ਖਸੁੱਟ ਤੋਂ ਰਹਿਤ ਸਮਤਾਵਾਦੀ ਭਾਈਚਾਰਕ ਸਮਾਜਿਕ ਆਰਥਿਕ ਪ੍ਰਣਾਲੀ ਦੀ ਜ਼ਰੂਰਤ ਸੀ, ਜੋ ਇਤਿਹਾਸਕ ਪ੍ਰਗਤੀ ਦੇ ਦੌਰ ਵਿਚ ਅਗਲੇਰਾ ਪੜਾਅ ਸੀ— ਇਹ ਸਾਮੰਤ ਵਿਰੋਧੀ ਵੀ ਸੀ ਤੇ ਪੂੰਜੀਵਾਦ ਵਿਰੋਧੀ ਵੀ ਸੀ— ਇਸ ਲਈ 'ਸੌ ਸਾਖੀ' ਦੀਆਂ ਇਹ ਤੁਕਾਂ ਇਸੇ ਵਿਕਾਸ ਨੂੰ ਇੰਗਤ ਕਰਦੀਆਂ ਹਨ —

"ਪ੍ਰਗਟਿਓ ਰਾਮ ਸਿੰਘ ਦੂਲੋ।
ਸਭ ਰਾਜਨ ਦੇ ਪੁੱਟ ਦੇ ਮੂਲੋ।"

... ...

"ਰਾਮ ਸਿੰਘ ਉਚ ਨੀਚਨ ਡਰੇ।
ਅਵਨੀ ਏਕ ਰਸੋਈ ਕਰੇ।"

ਅੰਗਰੇਜ਼ ਬਸਤੀ ਵਾਦੀਆਂ ਵਿਰੁੱਧ ਯੁੱਧ ਦਾ ਐਲਾਨ ੧੯੫੭ ਈ. ਦੇ ਪਹਿਲੇ ਸੁਤੰਤਰਤਾ ਸੰਗਰਾਮ ਦੇ ਸ਼ੁਰੂ ਹੋਣ ਤੋਂ ਕੁਝ ਦਿਨ ਪਹਿਲਾ ਕਰ ਦਿੱਤਾ ਗਿਆ। ਇਸ ਜੰਗ ਦੇ ਹਥਿਆਰ ਤੋਪ ਤਲਵਾਰ ਜਾਂ ਬੰਦੂਕ ਗੋਲੀ ਦੀ ਥਾਵੇਂ, ਨਾਮਿਲਵਰਤਨ, ਸਵਦੇਸ਼ੀ, ਬਾਈਕਾਟ ਅਤੇ ਅਸਹਿਯੋਗ ਆਦਿ ਸਫੈਦ ਮਾਲਾ ਦੇ ਮਣਕੇ ਸਨ। ਭਾਰਤੀਆਂ ਨੂੰ ਤਾਂ ਨਹੀਂ, ਪਰ ਬਰਤਾਨਵੀ ਵਿਸ਼ਵਕੋਸ਼ ਦੇ ਲੇਖਕਾਂ ਨੂੰ ਪਤਾ ਲੱਗ ਗਿਆ ਹੈ ਕਿ ਗਾਂਧੀ ਜੀ ਤੋਂ ੬੫ ਵਰ੍ਹੇ ਪਹਿਲਾਂ ਬਰਤਾਨਵੀ ਮਾਲ ਅਤੇ ਸੰਸਥਾਵਾਂ ਦੇ ਬਾਈਕਾਟ ਨੂੰ ਹਥਿਆਰ ਦੇ ਤੌਰ ਦੇ ਵਰਤਣ ਵਾਲੇ ਪਹਿਲੇ ਭਾਰਤੀ ਗੁਰੂ ਰਾਮ ਸਿੰਘ ਜੀ ਹੀ ਸਨ। ਇਹ ਕੁਝ ਕਹਿਣ ਤੋਂ ਇਹ ਭਾਵ ਨਹੀਂ ਕਿ ਇਸ ਮਾਨਤਾ ਤੋਂ ਬਿਨਾਂ ਉਸ ਯੁੱਗ ਪ੍ਰਵਰਤਕ ਦੀ ਕੀਰਤੀ ਅਧੂਰੀ ਹੈ, ਪਰ ਪੰਜਾਬੀ ਦੇ ਦੋ ਸ਼ਾਇਰ, ਇਕ ਉਨੀਵੀਂ-ਵੀਹਵੀਂ ਸਦੀ ਦਾ, ਤੇ ਇਕ ਵੀਹਵੀਂ-ਇੱਕੀਵੀਂ ਸਦੀ ਦਾ ਸਾਡੇ ਭਾਵਾਂ ਦੀ ਇਉਂ ਤਰਜਮਾਨੀ ਕਰਦੇ ਹਨ—

'ਬਰਦਾ ਸੈਆਂ ਦਰਖਤਾਂ ਦੀ ਕਰੇ ਰਾਖੀ,
ਮੇਵੇ ਪੱਕੇ ਤਾਂ ਖਾਣ ਨਸੀਬ ਵਾਲੇ।'

.... ....

'ਏਨਾ ਬਹੁਤ ਹੈ ਕਿ ਮੇਰੇ ਖ਼ੂਨ ਨੇ ਰੁੱਖ ਸਿੰਜਿਆ,
ਕੀ ਹੋਇਆ ਜੇ ਪੱਤਿਆਂ ਤੇ ਮੇਰਾ ਨਾਮ ਨਹੀਂ।'

ਅਲੋਪ ਹੋ ਚੁੱਕੀਆਂ ਸਿੱਖੀ ਰਹੁ ਰੀਤਾਂ ਅਤੇ ਜੀਵਨ ਜਾਚ ਦੀ ਮੁੜ ਬਹਾਲੀ ਕਰਨ ਲਈ ਆਪਣੇ ਸਿੰਘਾਂ ਨੂੰ ਬਾਣੀ ਤੇ ਬਾਣੇ ਨਾਲ ਜੋੜ ਕੇ ਉਹਨਾਂ ਦੀ ਵਿਸ਼ੇਸ਼ ਪਹਿਚਾਨ ਨਿਸ਼ਚਿਤ ਕੀਤੀ। ਪੱਛਮੀ ਕੌਮਾਂ ਦੇ ਸੱਭਿਆਚਾਰਕ ਆਕ੍ਰਮਣ ਦਾ ਜੁਆਬ ਦੇਣ ਲਈ ਸਿੱਖ ਪੁਨਰ-ਸੁਰਜੀਤੀ ਲਹਿਰ ਦਾ ਭਾਰਤ ਦੀ ਵੈਦਿਕ ਸਨਾਤਨੀ ਮਰਿਆਦਾ ਨਾਲ ਸਮਾਵੇਸ਼ ਕੀਤਾ। ਕੂਕਾ ਜੀਵਨ ਜਾਚ ਨੂੰ ਦਸਤਾਵੇਜ਼ੀ ਸਬੂਤ ਦੇਣ ਲਈ ਸ੍ਰੀ ਭੈਣੀ ਸਾਹਿਬ ਤੋਂ ਸਮੂਹ ਨਾਮਧਾਰੀ ਸੰਗਤ ਵਾਸਤੇ, ਹੁਕਮਨਾਮਿਆਂ ਦੀ ਸ਼ੈਲੀ ਵਿਚ ਇਕ ਰਹਿਤਨਾਮਾ ਜਾਰੀ ਕੀਤਾ। ਨਾਮ ਦਾਨ ਇਸ਼ਨਾਨ, ਭਜਨ ਪਾਠ ਆਦਿ ਰੋਜ਼ਾਨਾ ਜੀਵਨ ਦੇ ਜ਼ਰੂਰੀ ਅੰਗ ਬਣਾ ਕੇ ਵਿਹਲੇ ਬੰਦੇ ਦੇ ਮਨ ਨੂੰ ਸ਼ੈਤਾਨ ਦਾ ਕਾਰਖਾਨਾ ਬਣਨ ਤੋਂ ਹੋੜਿਆ। ਗ੍ਰਹਿਸਤ ਦੇ ਝਮੇਲਿਆਂ ਤੋਂ ਮੁਕਤ ਬਿਹੰਗਮ ਸਿੱਖ ਵਾਸਤੇ ਅਨੁਸ਼ਾਸਨ ਨੂੰ ਕਠੋਰ ਕਰਦਿਆਂ ਪੰਜ ਗ੍ਰੰਥੀ, ਦਸ ਗ੍ਰੰਥੀ ਦੇ ਦੈਨਿਕ ਪਾਠ ਤੋਂ ਇਲਾਵਾ ਸ੍ਰੀ ਆਦਿ ਗ੍ਰੰਥ ਸਾਹਿਬ ਦੇ ਪੰਜੀ ਪੱਤਰਿਆਂ ਦਾ ਰੋਜ਼ਾਨਾ ਪਾਠ ਕਰਨਾ ਵੀ ਜ਼ਰੂਰੀ ਘੋਸ਼ਿਤ ਕੀਤਾ। ਬਾਣੀ ਦੇ

ਗੁਟਕੇ, ਸ੍ਰੀ ਆਦਿ ਗ੍ਰੰਥ ਸਾਹਿਬ ਪਹਿਲੋਂ ਪਹਿਲ ਆਪਦੇ ਪੁਰਸ਼ਾਰਥ ਸਦਕਾ ਹੀ, ਮਹਾਰਾਣੀ ਜਿੰਦ ਕੌਰ ਦੇ ਦੀਵਾਨ ਰਹਿ ਚੁੱਕੇ ਅਤੇ ਬਾਅਦ ਵਿਚ ਆਪਦੀ ਸੰਗਤ ਵਿਚ ਸ਼ਾਮਲ ਹੋਏ ਦੀਵਾਨ ਬੂਟਾ ਸਿੰਘ ਦੇ ਲਾਹੌਰ ਸਥਿੱਤ ਪ੍ਰੈੱਸ ਵਿਚੋਂ ਹੀ ਪਹਿਲੋਂ ਪਹਿਲ ਛਪਵਾਏ ਗਏ। ਗੁਰਬਾਣੀ ਦਾ ਵਿਆਪਕ ਪੱਧਰ ਤੇ ਪਰਚਾਰ ਹੋਣਾ ਸ਼ੁਰੂ ਹੋਇਆ। ਇਸ ਤੋਂ ਪਹਿਲਾਂ ਹਸਤਲਿਖਤ ਬੀੜਾਂ ਗੁਰਦੁਆਰਿਆਂ ਦੇ ਆਲਿਆਂ ਵਿਚੋਂ ਅਲਮਾਰੀਆਂ ਵਿਚੋਂ ਅਦਬ ਸਹਿਤ ਕੱਢ ਕੇ ਆਪ ਨੇ ਹੀ ਆਪਣੇ ਕਰ ਕਮਲਾਂ ਨਾਲ ਉਹਨਾਂ ਨੂੰ ਸੇਵਾ ਸੰਭਾਲ ਬਾਅਦ ਗੁਰੂਦੁਆਰਿਆਂ ਵਿਚ ਪਰਕਾਸ਼ ਕੀਤਾ। ਜਲਾਵਤਨੀ ਸਮੇਂ ਜਦੋਂ ਉਹਨਾਂ ਨੂੰ ਰੰਗੂਨ ਜਾਂ ਮਰਗੋਈ ਵਿਚ ਰਹਿਣਾ ਪੈ ਰਿਹਾ ਸੀ, ਪੰਜਾਬ ਵਿਚੋਂ ਆਪ ਦੇ ਦਰਸ਼ਨਾਂ ਨੂੰ ਸਿੰਘ ਜਾਂਦੇ ਸਨ ਸਰਕਾਰ ਤੋਂ ਨਜ਼ਰਾਂ ਬਚਾ ਕੇ, ਉਹ ਸਿੰਘ ਆਪ ਦੇ ਹੱਥੀਂ ਲਿਖੀਆਂ ਅਰਦਾਸਾਂ ਜਾਂ ਹੁਕਮਨਾਮੇ ਲੈ ਕੇ ਆਉਂਦੇ ਸਨ। ਕਈ ਵੇਰ ਜਦੋਂ ਦੇਸੋਂ ਗਿਆ ਕੋਈ ਸਿੰਘ ਹੁਕਮਨਾਮਾ ਦੇਣ ਵਾਸਤੇ ਬੇਨਤੀ ਕਰਦਾ ਤਾਂ ਆਪਦਾ ਜੁਆਬ ਹੁੰਦਾ ਕਿ ਗੁਰਬਾਣੀ ਤੋਂ ਵੱਡਾ ਕਿਹੜਾ ਹੁਕਮਨਾਮਾ ਹੈ ? ਇਸ ਤਰ੍ਹਾਂ ਗੁਰਬਾਣੀ ਸਤਿਕਾਰ ਦੇ ਉਚੇ ਮਾਪ ਦੰਡ ਸਥਾਪਿਤ ਕੀਤੇ।

ਭੁੱਖੇ ਪੇਟ ਤਾਂ ਭਗਤੀ ਵੀ ਨਹੀਂ ਹੋ ਸਕਦੀ। ਸ੍ਰੀ ਭੈਣੀ ਸਾਹਿਬ ਵਿਚ ਗੁਰੂ ਕਾ ਲੰਗਰ ਤਾਂ ਨਾਮਧਾਰੀ ਸੰਤ ਖਾਲਸੇ ਦੀ ਸਾਜਨਾ ਨਾਲ ਸ਼ੁਰੂ ਹੋ ਗਿਆ ਸੀ। ਨਾਮਧਾਰੀ ਸੰਗਤ ਤੋਂ ਬਿਨਾਂ ਹੋਰਨਾਂ ਮੱਤਾਵਿਲੰਬੀਆਂ ਅਤੇ ਰਾਹੀ ਪਾਂਧੀਆਂ ਲਈ ਇਕ 'ਸਦਾ ਬਰ੍ਹਤ' ਵੀ ਓਦੋਂ ਜਿਹੇ ਹੀ ਸ਼ੁਰੂ ਹੋ ਗਿਆ ਜਿਥੇ ਚੌਵੀ ਘੰਟੇ ਹਰ ਲੋੜਵੰਦ ਨੂੰ ਪ੍ਰਸ਼ਾਦ ਪਾਣੀ ਮਿਲਦਾ ਹੈ। ਲੰਗਰ ਦੀ ਮਰਿਆਦਾ ਨੂੰ ਭਾਈ ਕਨ੍ਹਈਏ ਜਿਉਂ ਸਮਦਰਸ਼ੀ ਬਣਾਉਂਦਿਆਂ ਹੀ ਸਤਿਗੁਰੂ ਜੀ ਦਾ ਫੁਰਮਾਨ ਹੈ ਕਿ ਜੇ ਕੋਈ ਬੁੱਚੜ ਵੀ ਗਊ ਦੀ ਰੱਤ ਨਾਲ ਭਿੱਜੀ ਛੁਰੀ ਲੈਕੇ ਤੁਹਾਡੇ ਬੂਹੇ ਤੇ ਆਇਆ ਹੈ— ਬਿਨਾਂ ਉਸਦੀ ਕਰਤੂਤ ਵੇਖੇ— ਪਰਸ਼ਾਦਾ ਉਸਨੂੰ ਵੀ ਛਕਾਉਣਾ ਹੈ। ਫਿਰ ਇਕ ਥਾਂ ਤੇ ਹੁਕਮ ਕੀਤਾ ਸੇਵਾ ਸਾਰਿਆਂ ਭੇਖਾਂ ਦੀ ਕਰਨੀ ਹੈ (ਨਾ ਸਿਰਫ ਨਾਮਧਾਰੀਆਂ ਦੀ), ਇਥੋਂ ਤੱਕ ਕਿ ਤੁਸੀਂ ਆਪਣੇ ਨਿੰਦਕ ਦੀ ਵੀ ਸੇਵਾ ਕਰਨੀ ਹੈ। ਨਿੰਦਕ ਨੂੰ ਨਿੰਦਿਆ ਦਾ ਫਲ, ਸੇਵਾ ਵਾਲੇ ਨੂੰ ਸੇਵਾ ਦਾ ਫਲ। ਸਮਾਜਿਕ ਜੀਵਨ ਨੂੰ ਸੁਖਾਵਾਂ ਬਣਾਉਣ ਲਈ ਉੱਚੇ ਮਿਆਰ-ਕਾਇਮ ਕੀਤੇ। ਜਦੋਂ ਅਜੇ ਅੰਗਰੇਜ਼ ਸਰਕਾਰ ਵੀ ਲੜਕੀਆਂ ਦੇ ਛੋਟੀ ਉਮਰੇ ਵਿਆਹ ਬਾਰੇ ਕਨੂੰਨ ਨਹੀਂ ਸੀ ਬਣਾ ਸੱਕੀ ਆਪ ਨੇ ਲੜਕੇ-ਲੜਕੀਆਂ ਦੇ ਬਾਲ ਵਿਆਹਾਂ ਦੀ ਮਨਾਹੀ ਕੀਤੀ। ਲੜਕੀਆਂ ਦੀ ਪੈਸੇ ਬਦਲੇ ਵਿੱਕਰੀ, ਵੱਟੇ ਦੇ ਵਿਆਹ, ਅਜੋੜ ਵਿਆਹ ਸਖਤੀ ਨਾਲ ਬੰਦ ਕਰ ਕੇ, ਕੁੜੀਆਂ ਮਾਰਨ ਵਾਲਿਆਂ ਦਾ ਸਮਾਜਿਕ ਬਾਈਕਾਟ ਕਰ ਕੇ ਅਤੇ ਵਿਧਵਾ ਵਿਆਹ ਦੀ ਖੁੱਲ੍ਹ ਦੇ ਕੇ ਇਸਤਰੀ ਜਾਤੀ ਤੇ ਵੱਡੇ ਉਪਕਾਰ ਕੀਤੇ। ਛੋਟੀ ਉਮਰੇ ਵਿਧਵਾ ਹੋਣ ਵਾਲੀਆਂ ਬੀਬੀਆਂ ਨੂੰ ਸਾਰੀ ਉਮਰ ਬਲਦੇ ਭੱਠ ਵਿਚ ਕੱਟਣੀ ਪੈਂਦੀ ਸੀ। ਉਹਨਾਂ ਦੇ ਅੰਤਰਜਾਤੀ, ਪੁਨਰ ਵਿਆਹਾਂ ਨੂੰ ਉਤਸ਼ਾਹਿਤ ਕਰ ਕੇ, ਅਜੇਹੀਆਂ ਬੀਬੀਆਂ ਨੂੰ ਤਿਲ-ਤਿਲ ਕਰ ਕੇ ਸਤੀ ਹੋਣ ਤੋਂ ਬਚਾਇਆ। ਹਜ਼ੂਰ ਦਾ ਹੁਕਮ ਹੈ ਕਿ ੪੦ ਵਰ੍ਹਿਆਂ ਦੀ ਉਮਰ ਤਕ ਵਿਧਵਾ ਹੋਣ ਵਾਲੀ ਬੀਬੀ ਦਾ ਮੁੜ ਅਨੰਦ ਕਾਰਜ ਸਰਦੀ ਬਣਦੀ ਜਗ੍ਹਾ ਵੇਖ ਕੇ ਕਰ ਦੇਣਾ ਚਾਹੀਦਾ ਹੈ। ਔਰਤਾਂ ਨਾਲ ਸਮਾਜਿਕ ਮਸਲਿਆਂ ਵਿਚ ਭੇਦ-ਭਾਵ ਖ਼ਤਮ ਕਰ ਕੇ ਅਤੇ ਦਾਜ ਰਹਿਤ ਸੌਖੀਆਂ ਤੇ ਸਾਦਾ ਰਸਮਾਂ ਨਾਲ ਵਿਆਹ ਕਰ ਕੇ ਹੀ ਕਿਸੇ ਸਮਾਜ ਨੂੰ ਉੱਨਤ ਸਮਾਜ ਬਣਾਇਆ ਜਾ ਸਕਦਾ। ਦਾਜ, ਵਰੀ, ਗਹਿਣਿਆਂ ਕੱਪੜਿਆਂ ਦੀ ਗੁਲਾਮੀ ਤੋਂ ਮੁਕਤ ਕਰ ਕੇ ਨਾਰੀ ਗੌਰਵ ਵਿਚ ਵਾਧਾ ਕੀਤਾ।

ਲੋਕ ਜੀਵਨ ਵਿਚ ਫੈਲੇ ਬਹੁਤ ਸਾਰੇ ਅੰਧ ਵਿਸ਼ਵਾਸ਼ਾਂ ਅਤੇ ਵੇਲਾ ਵਿਹਾ ਚੁੱਕੇ ਪਿਛਾਖੜੀ ਰੀਤੀ ਰਿਵਾਜਾਂ ਦੀ ਭਾਰੀ ਪੰਡ ਹੇਠੋਂ ਆਪਣੀ ਸੰਗਤ ਨੂੰ ਕੱਢ ਲਿਆਂਦਾ। ਹੁਣ ਉਹਨਾਂ ਨੂੰ ਨਾ ਕੋਈ ਭੈਰੋਂ-ਭੂਤ, ਨਾ ਕੋਈ ਸੀਤਲਾ ਮਾਤਾ ਨੇ ਨਾਂ ਕੋਈ ਗੁੱਗਾ ਪੀਰ ਜਾਂ ਲਾਟਾਂ ਵਾਲੀ ਡਰਾ ਸੱਕਦੇ ਸਨ। ਮੜ੍ਹੀ ਮਸਾਣਾ, ਦੇਵ-ਥਾਨਾਂ, ਦੇਹੁਰਿਆਂ ਅਤੇ ਕਬਰਾਂ ਦੀ ਪੂਜਾ ਬੰਦ ਹੋ ਗਈ। ਹੁਣ ਸਿਰਫ ਜਾਗਦੀ ਜੋਤ ਅੱਗੇ ਸੀਸ ਨਿਵਾਕੇ, ਦਿਨ ਰਾਤ ਉਸਦਾ ਜਾਪ ਕੀਤਾ ਜਾਂਦਾ ਸੀ। ਸਤਿਗੁਰੂ-ਸੱਚੇ-ਪਾਤਸ਼ਾਹ ਦੇ ਅੱਗੇ ਦੁਨਿਆਵੀ ਪਾਤਸ਼ਾਹੀਆਂ ਹੇਚ ਸਨ। ਸਿਰ ਸਿਰਫ ਗੁਰੂ-ਦਰਬਾਰ ਵਿਚ ਝੁਕਦਾ ਸੀ। ਬੰਦੇ ਦੇ ਦਰਬਾਰ ਵਿਚ ਇਸ ਨੂੰ ਝੁਕਾਉਣਾ, ਸਿਰ ਦੀ ਤੌਹੀਨ ਸੀ। ਮਨੁੱਖੀ ਗੌਰਵ ਦਾ ਤ੍ਰਿਸਕਾਰ ਸੀ। ਗੁਰੂ ਦਰਬਾਰ ਵਿਚ ਕੋਈ ਜਾਤ ਜਾਂ ਕੋਈ ਕਰਮ ਨਾ ਉਚਾ ਸੀ ਅਤੇ ਨਾ ਹੀ ਨੀਂਵਾ। ਵਿਹਲੜਾਂ, ਮੰਗ ਖਾਣਿਆਂ, ਦੂਜੇ ਦੀ ਕਿਰਤ ਤੇ ਪਲਣ ਵਾਲੇ, ਬਿਆਜੜੀਆਂ ਆਦਿ ਨੂੰ ਤ੍ਰਿਸਕਰਿਤ ਕੀਤਾ ਗਿਆ। ਦਸਾਂ ਨਹੁੰਆਂ ਦੀ ਕਿਰਤ ਕਮਾਈ ਕਰ ਕੇ ਉਦਰ ਪੂਰਤੀ ਕਰਨ ਵਾਲਿਆਂ ਨੂੰ ਸਤਿਕਾਰ ਸਹਿਤ ਨਿਵਾਜਿਆ ਗਿਆ। ਪੈਸੇ ਦੇ ਪੀਰਾਂ ਜਮ੍ਹਾਂਖੋਰਾਂ ਅਤੇ ਸਮਾਜਿਕ ਲੋੜਾਂ ਦੀ ਪੂਰਤੀ ਦੀ ਬਜਾਏ ਆਪਣੇ ਐਸ਼ੋ ਇਸ਼ਰਤ ਵਿਚ ਗਲਤਾਨ ਰਹਿਣ ਵਾਲਿਆਂ ਨੂੰ, ਕਿਰਤ ਦੇ ਪਿੰਡੇ ਤੇ ਲੱਗੀਆਂ ਜੋਕਾਂ ਕਹਿ ਕੇ ਫ਼ੁਟਿਆਇਆ ਗਿਆ। ਮਨੁੱਖ ਦੇ ਉੱਚੇ ਵੱਡੇ ਹੋਣ ਦੀ ਪਰਖ ਜਨਮ ਜਾਤ ਦੀ ਬਜਾਏ ਉਸ ਦੇ ਕਰਮ ਤੇ ਆਧਾਰਿਤ ਕੀਤੀ। ਬੋਲ ਤੋਲ ਦੇ ਪੂਰੇ ਸੂਰੇ ਮਨੁੱਖਾਂ ਨੂੰ ਆਪਣੀ

ਸੰਗਤ ਵਿਚ ਮੀਰੀ ਸਥਾਨ ਦਿੱਤਾ ਗਿਆ। ਨਿੰਦਾ, ਚੁਗਲੀ, ਛਲ, ਕਪਟ, ਝੂਠ, ਫਰੇਬ ਚੋਰੀ ਯਾਰੀ, ਠੱਗੀ ਠੋਰੀ, ਪਰਾਇਆ ਹੱਕ ਸਭ ਲਈ ਵਿਵਰਜਤ ਕਰਾਰ ਦਿੱਤਾ।

ਭਾਵੇਂ ਇਹ ਗੁਰੂ ਨਾਨਕ- ਗੁਰੂ ਗੋਬਿਦ ਸਿੰਘ ਜੀ ਦੇ ਸਿੱਖੀ ਦਾ ਹੀ ਅਗਲਾ ਸੋਧਿਆ ਹੋਇਆ ਸੰਸਕਰਣ ਸੀ ਬਰਤਾਨਵੀ ਹਾਕਮਾਂ ਨੇ ਇਸ ਦੀ ਨਵਾਂ ਪੰਥ ਆਖ ਕੇ ਵਡਿਆਈ ਵੀ ਕੀਤੀ ਅਤੇ ਆਪਣੇ ਰਾਜ ਲਈ ਇਸ ਜਥੇਬੰਦੀ ਨੂੰ ਸ਼ੱਕ ਦੀਆਂ ਨਜ਼ਰਾਂ ਨਾਲ ਵੇਖਣਾ ਵੀ ਸ਼ੁਰੂ ਕਰ ਦਿੱਤਾ। ਇਸ ਦਾ ਜਥੇਬੰਦਕ ਢਾਂਚਾ ਪਿੰਡ ਦੀ ਸਥਾਨਕ ਨਾਮਧਾਰੀ ਸੰਗਤ ਨੂੰ ਇਕ ਇਕਾਈ ਮੰਨ ਕੇ, ਇਲਾਕਿਆਂ ਤੇ ਨਗਰਾਂ ਵਿਚ ਮਹੰਤ ਅਤੇ ਫਿਰ ਜ਼ਿਲ੍ਹਿਆਂ ਵਿਚ ਸੂਬੇ ਬਣਾਏ ਗਏ। ਚਲਾਕ ਅੰਗਰੇਜ਼ ਸੂਬਿਆਂ ਅਤੇ ਸਤਿਗੁਰੂ ਜੀ ਵਿਚ ਵਿੱਥ ਪੈਦਾ ਕਰਨ ਲਈ ਆਪਣੀਆਂ ਰੀਪੋਰਟਾਂ ਵਿਚ ਲਿਖਦੇ ਰਹੇ ਕਿ ਗੁਰੂ ਰਾਮ ਸਿੰਘ ਤਾਂ ਭਲੇ ਵਿਅਕਤੀ ਹਨ ਪਰ ਉਹਨਾਂ ਦੇ ਸੂਬਿਆਂ ਦੇ ਇਰਾਦੇ ਅੱਛੇ ਨਹੀਂ ਹਨ। ਤੇ ਇਹ ਵੀ ਕੁਫਰ ਤੋਲਿਆ ਕਿ ਉਹ ਚਲਾਕ ਸੂਬਿਆਂ ਦੇ ਹੱਥਾਂ ਵਿਚ ਕਠਪੁਤਲੀ ਹਨ। ਦਰਅਸਲ ਮੁਤਵਾਜ਼ੀ ਸਰਕਾਰ ਦੀ ਸਥਾਪਨਾ ਤੋਂ ਹੀ ਹਾਕਮ ਭੈਭੀਤ ਸਨ ਅਤੇ ਉਹ ਲਹਿਰ ਨੂੰ ਬਦਨਾਮ ਕਰਨ ਦੇ ਕੋਝੇ ਹੱਥ-ਕੰਡੇ ਵਰਤ ਰਹੇ ਸਨ। ਪਰ ਸਤਿਗੁਰੂ ਜੀ ਦੇ ਤਕਰੀਬਨ ਇਹ ਸਾਰੇ ਸੂਬੇ, ਨਿਰਮਲਿਆਂ, ਉਦਾਸੀਆਂ, ਬੈਰਾਗੀਆਂ, ਨਿਹੰਗਾਂ ਅਤੇ ਹੋਰ ਸੰਪ੍ਰਦਾਵਾਂ ਵਿਚੋਂ ਆਏ ਸਨ ਤੇ ਆਪੋ ਆਪਣੇ ਵਕਤ ਦੇ ਉਘੇ ਸੰਗਠਨ ਕਰਤਾ ਸਨ। ਅਤੇ ਕੂਕਾ ਜਥੇਬੰਦੀ ਦੀ, ਗਿਆਨੀ ਗਿਆਨ ਸਿੰਘ ਦੇ ਸ਼ਬਦਾਂ ਵਿਚ, ਥੋਹੜੇ ਸਮੇਂ ਵਿਚ ਹੀ ਦੇਸਾਂ ਦੇਸ਼ਾਤਰਾਂ ਵਿਚ ਧੁੰਮ ਪੈ ਗਈ। ਗਿਆਨੀ ਜੀ, ਕੂਕੇ ਸਿੱਖ ਨਹੀਂ, ਅੰਗ੍ਰੇਜ਼ ਪ੍ਰਸਤ ਸਿੱਖ ਤਖਤਾਂ ਤੋਂ ਸਰਕਾਰੀ ਸੁਹਿਤ ਹੋਣ ਵਾਲੇ ਪਰਚਾਰ ਦਾ ਮੂੰਹ ਭੰਨਣ ਲਈ ਇਹਨਾਂ ਨੂੰ ਦਸਵੇਂ ਗੁਰੂ ਦੇ ਸਿਦਕੀ ਸਿੱਖ ਲਿਖ ਕੇ, ਨਿਸ਼ਾਨਾ ਆਪਣਾ ਸੁਆਧੀਨ ਰਾਜ ਮੁੜ ਕਾਇਮ ਕਰਨਾ ਦੱਸਦੇ ਹਨ।

ਸਰਕਾਰ ਵੱਲੋਂ ਆਪ ਦੇ ਪਰਚਾਰ ਦੌਰਿਆ ਤੇ ਵਾਰ-ਵਾਰ ਲਾਉਣ ਵਾਲੀਆਂ ਰੋਕਾਂ ਵੀ ਮਿਸ਼ਨ ਦੀ ਪੂਰਤੀ ਵਿਚ ਅੜਿੱਕਾ ਨਹੀਂ ਬਣੀਆਂ। ਲਹਿਰ ਵਧਦੀ ਹੀ ਗਈ ਤੇ ਜਨ ਸਾਧਾਰਨ ਨੂੰ ਇਸਦੀ ਸਫਲਤਾ ਨਾਲ ਆਪਣੀਆਂ ਅਕਾਂਖਿਆਂ ਦੀ ਪੂਰਤੀ ਅਨੁਭਵ ਹੋਣ ਲੱਗੀ। ਵਿਦੇਸ਼ਾਂ ਨਾਲ ਸਬੰਧ ਕਾਇਮ ਕਰ ਕੇ ਦੇਸ਼ ਅਜ਼ਾਦੀ ਦੀਆਂ ਸਬੀਲਾਂ ਸੋਚੀਆਂ ਜਾਣ ਲੱਗੀਆਂ। ਪੰਜਾਬ ਵਿਚ ਗਊ ਬੱਧ ਦੀ ਆਗਿਆ ਦੇ ਕੇ ਸਿੱਖ ਤੀਰਥਾਂ ਦੇ ਆਸ-ਪਾਸ ਬੁੱਚੜਖਾਨੇ ਖੁਲਵਾ ਕੇ ਫਰੰਗੀ ਸਰਕਾਰ ਭਾਈਚਾਰਕ ਏਕਤਾ ਨੂੰ ਛਿੰਨ ਭਿੰਨ ਕਰ ਕੇ ਆਪਣੇ ਰਾਜ ਨੂੰ ਮਹਿਫੂਜ਼ ਕਰਨਾ ਚਾਹੁੰਦੀ ਸੀ। ਸਤਿਗੁਰੂ ਜੀ ਭਾਵੇਂ ਸ਼ਸਤਰਾਂ ਦੀ ਵਰਤੋਂ ਦੇ ਵਿਰੁੱਧ ਸਨ ਪਰ ਕੁਝ ਜੋਸ਼ੀਲੇ ਮਸਤਾਨੇ ਸਿੰਘਾਂ ਦਾ ਖ਼ੂਨ ਖੌਲ ਉਠਿਆ। ਤੇ ਫਿਰ ਬੁੱਚੜਖਾਨਿਆਂ ਤੇ ਹਮਲਿਆਂ ਦੇ ਨਾਲ ਹੀ ਕੂਕਾ ਪੰਥ ਤੇ ਸਖਤੀਆਂ ਦਾ ਝੱਖੜ ਝੁੱਲ ਪਿਆ। ਬਹੁਤ ਸਾਰੇ ਸਿੰਘ ਫਾਂਸੀ ਲਾ ਕੇ ਤੋਪਾਂ ਅੱਗੇ ਉਡਾ ਕੇ ਸ਼ਹੀਦ ਕਰ ਦਿਤੇ, ਸਤਿਗੁਰੂ ਜੀ ਪ੍ਰਮੁੱਖ ਸੂਬਿਆਂ ਸਮੇਤ ਦੇਸ ਬਦਰ ਕਰ ਦਿੱਤੇ। ਪਰਦੇਸ਼ ਵਿਚੋਂ ਆਏ ਹੁਕਮਨਾਮਿਆਂ ਦੁਆਰਾ ਉਹ ਸਿੰਘਾਂ ਨੂੰ ਧਾਰਮਿਕ, ਸਮਾਜਿਕ, ਰਾਜਨੀਤਿਕ ਅਤੇ ਸਦਾਚਾਰਕ ਜੀਵਨ ਦੀਆਂ ਸੇਧਾਂ ਪ੍ਰਦਾਨ ਕਰਦੇ ਰਹੇ। ਵੀਹ-ਵੀਹ ਤੀਹ-ਤੀਹ ਹਜ਼ਾਰ ਦੀ ਸੰਗਤ ਵਿਚ ਘਿਰੇ ਰਹਿਣ ਵਾਲੇ ਯੁੱਗ ਪੁਰਖ ਨੂੰ ਹੁਣ ਸਿਰਫ ਜੇਲ੍ਹ ਦੀਆਂ ਕੰਧਾਂ ਅਤੇ ਇਕ ਨਿਕਟਵਰਤੀ ਸਿੱਖ ਦਾ ਹੀ ਸਾਥ ਨਸੀਬ ਹੋਇਆ। ਜਿਹੜੇ ਪੱਤਰ, ਹੁਕਮਨਾਮਿਆਂ ਦੇ ਰੂਪ ਵਿਚ ਪੰਜਾਬ ਆਪ ਦੁਆਰਾ ਭੇਜੇ ਗਏ, ਉਹਨਾਂ ਵਿਚ ਆਪਣੇ ਲੋਕਾਂ , ਆਪਣੀ ਧਰਤੀ ਦੇ ਮੂੰਹ ਮਹਾਂਦਰੇ ਨੂੰ ਮੁੜ ਨਿਹਾਰਨ ਦੀ ਇਕ ਤੜਪ ਵੀ ਹੈ ਅਤੇ ਆਧੁਨਿਕ ਪੰਜਾਬੀ ਵਾਰਤਕ ਦੀ ਨੁਹਾਰ ਵੀ ਉਹਨਾਂ ਵਿਚੋਂ ਝਲਕਦੀ ਹੈ। ਸਤਿਗੁਰੂ ਰਾਮ ਸਿੰਘ ਜੀ ਦੇ ਇਸ ਇਤਿਹਾਸਕ ਵਿਛੋੜੇ ਨੇ ਕੂਕਾ ਕਵੀਆਂ ਅਤੇ ਸਾਹਿਤਕਾਰਾਂ ਦੀਆਂ ਕਈ ਪੀੜ੍ਹੀਆਂ ਤਿਆਰ ਕਰ ਦਿੱਤੀਆਂ।

ਉਹ ਜਾਣ ਲੱਗਿਆਂ ਕਹਿ ਗਏ ਸਨ "ਜਦੋਂ ਤਕ ਗਊ ਗਰੀਬ ਦੇ ਗਲੋਂ ਛੁਰੀ ਨਹੀਂ ਉਤਰਦੀ, ਧਰਤੀ ਦੇ ਲਿਤਾੜੇ ਨਿਤਾਣੇ ਮਨੁੱਖਾਂ ਦੀ ਬੰਦ ਖਲਾਸੀ ਨਹੀਂ ਹੁੰਦੀ, ਮੇਰੀ ਉਡੀਕ ਕਰਦੇ ਰਹਿਣਾ।" ਸਤਿਗੁਰੂ ਰਾਮ ਸਿੰਘ ਜੀ ਨਿਰੋਲ ਹੱਡ ਮਾਸ ਦੀ ਇਕ ਦੇਹ ਨਹੀਂ ਉਹ ਤਾ ਦੀਨਾਂ ਦੁੱਖੀਆਂ ਦੇ ਦਾਤੇ ਦੇ ਰੂਪ ਵਿਚ ਨਿਰੰਤਰ ਜਾਰੀ ਰਹਿਣ ਵਾਲਾ ਇਕ ਇਨਕਲਾਬੀ ਪ੍ਰਵਾਹ ਹਨ। ਉਹ ਤੇ ਇਕ ਹਰ ਪ੍ਰਾਣੀ ਮਾਤਰ ਦਾ ਭਲਾ ਲੋਚਣ ਵਾਲਾ ਕ੍ਰਾਂਤੀਕਾਰੀ ਵਿਚਾਰ ਹਨ ਅਤੇ ਵਿਚਾਰ ਸਮੇਂ ਸਥਾਨ ਅਤੇ ਕਾਲ ਦੇ ਬੰਧਨਾਂ ਤੋਂ ਮੁਕਤ ਹੁੰਦਾ ਹੈ। ਇਸ ਲਈ ਬਸੰਤ ਦੇ ਦਿਨ ਆਉਣ ਵਾਲੇ ਯੁੱਗ ਪੁਰਖ ਦੀ ਅੱਜ ਵੀ ਨਿਰੰਤਰ ਉਡੀਕ ਹੋ ਰਹੀ ਹੈ।

ਸਾਮਰਾਜ ਦੀ ਵਿਤੀ ਪੂੰਜੀ ਦੇ ਛੜਯੰਤਰਾਂ ਦਾ ਮੁਕਾਬਲਾ ਕਰਨ ਲਈ ਹੀਰਾ ਸਿੰਘ ਲਹਿਣਾ ਸਿੰਘ ਹੋਰਾਂ ਦੇ ਅਗਲੇ ਸ਼ਹੀਦੀ ਪ੍ਰਵਾਹ, ਕਰਤਾਰ ਸਿੰਘ ਸਰਾਭਾ, ਭਗਤ ਸਿੰਘ, ਊਧਮ ਸਿੰਘ ਤੋਂ ਹੋਰ ਅਗੇਰੇ ਤੁਰਦਿਆਂ— ਉਹਨਾਂ ਦੇ ਵਾਰਿਸ ਅੱਜ ਵੀ ਮਨੁੱਖੀ ਮੁਕਤੀ ਦੇ ਝੰਡਾ ਬਰਦਾਰ ਬਣ ਕੇ ਜੂਝ ਰਹੇ ਹਨ—ਜੰਗ ਜਾਰੀ ਹੈ।

*— ਕਰੀਵਾਲਾ (ਸਿਰਸਾ)*

# ਸਤਿਗੁਰੂ ਰਾਮ ਸਿੰਘ ਜੀ ਦਾ ਜੀਵਨ ਆਦਰਸ਼

*— ਕਿਰਪਾਲ ਸਿੰਘ ਕਸੇਲ*

"ਸਤਿਗੁਰੂ ਰਾਮ ਸਿੰਘ ਜੀ ਉਨ੍ਹੀਵੀਂ ਸਦੀ ਦੇ ਮਹਾਨ ਧਾਰਮਿਕ ਨੇਤਾ ਤੇ ਯੁਗ ਪਲਟਾਊ ਮਹਾਂਪੁਰਸ਼ ਹੋਏ ਹਨ। ਇਨ੍ਹਾਂ ਦੇ ਯਤਨਾਂ ਸਦਕਾ ਪੰਜਾਬ ਹੀ ਨਹੀਂ ਸਗੋਂ ਭਾਰਤ ਅਤੇ ਸਮੂਹ ਜਗਤ ਦੇ ਇਤਿਹਾਸ ਵਿਚ ਧਰਮ ਤੇ ਸਮਾਜ ਦੇ ਸੰਚਲਨ ਤੇ ਨਿਰਦੇਸ਼ਣ ਸੰਬੰਧੀ ਜੋ ਸ਼ਕਤੀਸ਼ਾਲੀ ਜੀਵਨ ਆਦਰਸ਼ ਇਸ ਮਹਾਨ ਵਿਅਕਤੀ ਨੇ ਸਥਾਪਤ ਕੀਤਾ ਅਤੇ ਸੁਤੰਤਰਤਾ ਸੰਗਰਾਮ ਨੇ ਜੋ ਅਗਵਾਈ ਇਸ ਮੁਕਤੀ-ਦਾਤਾ ਤੋਂ ਪ੍ਰਾਪਤ ਕੀਤੀ ਉਹ ਵਰਤਮਾਨ ਕਾਲ ਦੇ ਸੰਸਾਰ ਦਾ ਇਤਿਹਾਸਕ ਵਿਰਸਾ ਤੇ ਗਤੀਸ਼ੀਲ ਸੰਚਾਲਕ ਸ਼ਕਤੀ ਸਿਧ ਹੋਈ ਹੈ। ਇਸ ਸੰਬੰਧੀ ਬਹੁਤ ਘਟ ਲੋਕਾਂ ਨੂੰ ਗਿਆਨ ਹੈ ਕਿ ਭਾਰਤਵਰਸ਼ ਵਿਚ ਰਾਜਸੀ ਤੌਰ ਤੇ ਮੁਕਤੀ ਦਾ ਜੋ ਅਹਿੰਸਾਵਾਦੀ ਮਾਰਗ ਅਪਣਾਇਆ ਗਿਆ ਉਸ ਸਤਿਆਗ੍ਰਹਿ ਤੇ ਨਾ-ਮਿਲਵਰਤਣ ਲਹਿਰ ਦਾ ਬੀਜ ਬਿੰਦੂ ਉਸੇ ਮਹਾਂਪੁਰਸ਼ ਦੀ ਦੇਣ ਹੈ ਜਿਸ ਨੇ ਉਨ੍ਹੀਵੀਂ ਸਦੀ ਦੇ ਦੂਜੇ ਅੱਧ ਦੀ ਸਾਮਰਾਜੀ ਗੁਲਾਮੀ ਦੀ ਕਾਲੀ ਬੋਲੀ ਰਾਤ ਵਿਚ ਪ੍ਰਕਾਸ਼ਮਾਨ ਜੀਵਨ ਲਕਸ਼ਾਂ ਦੀ ਨਵੀਂ-ਜੋਤੀ ਜਗਾ ਦਿਤੀ ਸੀ।

ਗੁਰੂ ਰਾਮ ਸਿੰਘ ਦੀ ਤੇਜੱਸਵੀ ਸ਼ਖਸੀਅਤ ਦੇ ਦੋ ਪੱਖ ਸੰਸਾਰ ਨੂੰ ਹੁਣ ਤਕ ਦ੍ਰਿਸ਼ਟੀਗੋਚਰ ਹੋਏ ਹਨ—ਇਕ ਨਿਰੋਲ ਸੰਪਰਦਾਈ, ਦੂਜਾ ਨਿਰੋਲ ਰਾਜਸੀ। ਭਾਵੇਂ ਸਤਿਗੁਰੂ ਰਾਮ ਸਿੰਘ ਜੀ ਨੇ ਸਮੂਹ ਸਿੱਖ ਜਗਤ ਦਾ ਨਵ-ਨਿਰਮਾਣ ਕੀਤਾ, ਪਰ ਉਨ੍ਹਾਂ ਦੇ ਸੰਪਰਦਾਈ ਅਨੁਆਈਆਂ ਤੇ ਉਨ੍ਹਾਂ ਪ੍ਰਤੀ ਆਪਣਾਏ ਗਏ ਧਾਰਮਿਕ ਪ੍ਰਤੀਦ੍ਵੰਦਤਾ ਕਾਰਨ ਉਨ੍ਹਾਂ ਦੀ ਸ਼ਖਸੀਅਤ ਦਾ ਧਾਰਮਿਕ ਸਰੂਪ ਵੀ ਪੂਰੀ ਤਰ੍ਹਾਂ ਸਾਹਮਣੇ ਨਹੀਂ ਆ ਸਕਿਆ। ਉਨ੍ਹਾਂ ਦੇ ਅਨੁਆਈ ਨਾਮਧਾਰੀ ਜਾਂ ਕੂਕੇ ਸ਼ਰਧਾ ਗੁੰਧੀ ਤੱਕਣੀ ਤੇ ਅਨੁਭੂਤੀ ਰਾਹੀਂ ਉਨ੍ਹਾਂ ਦੇ ਮਹਾਂ ਪ੍ਰਤਾਪ ਦਾ ਰਹੱਸਵਾਦੀ ਅਨੰਦ ਤਾਂ ਮਾਣ ਸਕੇ ਹਨ, ਪਰ ਹਾਲੀ ਉਨ੍ਹਾਂ ਦੇ ਯਤਨ ਇਸ ਮਹਾਨ ਤੇ ਪਾਵਨ ਆਤਮਾ ਦੀ ਸਿੱਖ ਜਗਤ ਨੂੰ ਦੇਣ ਦਾ ਸੰਪੂਰਨ ਚਿਤ੍ਰ ਸਾਹਮਣੇ ਨਹੀਂ ਲਿਆ ਸਕੇ। ਦੂਜੇ ਬੰਨੇ ਉਨ੍ਹਾਂ ਨੂੰ ਗੁਰੂ ਨਾ ਮੰਨਣ ਵਾਲੇ ਸਿੰਘ ਸਭਾਈ ਸੰਸਕਾਰ ਆਪਣੀ ਸੰਕੀਰਣਤਾ ਦਾ ਤਿਆਗ ਕਰ ਕੇ ਉਨ੍ਹਾਂ ਦੇ ਵਿਸ਼ਾਲ ਆਪੇ ਦੇ ਅੰਦਰ ਝਾਤੀ ਨਹੀਂ ਮਾਰ ਸਕੇ। ਤੀਜੀ ਸ਼੍ਰੇਣੀ ਵਿਚ ਭਾਰਤ ਦੀ ਸੁਤੰਤਰਤਾ ਦੇ ਇਤਿਹਾਸ ਲਿਖਣ ਵਾਲੇ ਉਹ ਲੇਖਕ ਹਨ ਜਿਨ੍ਹਾਂ ਦਾ ਦ੍ਰਿਸ਼ਟੀਕੋਣ ਹਾਲੀ ਅੰਤਰਮੁਖੀ ਤੇ ਸੀਮਤ ਹੈ। ਇਸ ਕਾਰਨ ਉਹ ਇਤਿਹਾਸਕ ਤੱਥਾਂ ਦੀ ਪੁਣ-ਛਾਣ ਤੋਂ ਬਿਨਾਂ ਹੀ ਅੰਗ੍ਰੇਜ਼ ਸਾਮਰਾਜੀ ਸਰਕਾਰ ਦੀਆਂ ਰਿਪੋਰਟਾਂ ਤੇ ਕੂਕਾ ਲਹਿਰ ਦੇ ਤੱਤਕਾਲੀਨ ਪ੍ਰਸੰਗਾਂ ਤੇ ਪ੍ਰਾਪਤੀ ਦੇ ਆਧਾਰ ਤੇ ਹੀ ਇਸ ਮਹਾਨ ਜੀਵਨ ਲਕਸ਼ ਦਾ ਮੁਲੰਕਣ ਕਰਨਾ ਚਾਹੁੰਦੇ ਹਨ। ਅਜਿਹੀਆਂ ਕ੍ਰਾਂਤੀਕਾਰੀ ਲਹਿਰਾਂ ਵਿਚ ਤਤਕਾਲੀਨ ਪ੍ਰਾਪਤੀ ਕੋਈ ਬਹੁਤਾ ਅਰਥ ਨਹੀਂ ਰੱਖਦੀ ਸਗੋਂ ਉਸ ਦਾ ਗਤੀਸ਼ੀਲ ਆਪਾ ਤੇ ਕਿਰਦਾਰ ਅਤੇ ਉਸ ਦਾ ਵਿਆਪਕ ਪ੍ਰਭਾਵ ਤੇ ਪ੍ਰੇਰਨਾ ਦੇ ਰੂਪ ਵਿਚ ਅਖੁੱਟ ਸ੍ਰੋਤ ਬਣ ਜਾਣਾ ਵਧੇਰੇ ਮਹੱਤਵਪੂਰਨ ਹੈ। ਇਨ੍ਹਾਂ ਪੱਖਾਂ ਤੋਂ ਵੇਖਿਆਂ ਨਾਮਧਾਰੀ ਲਹਿਰ ਦੇ ਬਾਨੀ ਦੀ ਦੇਣ ਬਹੁਤ ਹੀ ਵੱਡਮੁੱਲੀ ਤੇ ਇਤਿਹਾਸਕ ਮਹੱਤਤਾ ਰੱਖਣ ਵਾਲੀ ਹੈ।

ਆਮ ਤੌਰ ਤੇ ਇਨਕਲਾਬਾਂ ਦੇ ਬਾਨੀਆਂ, ਸੁਤੰਤਰਤਾ ਸੰਗਰਾਮੀਆਂ ਤੇ ਸਮਾਜ ਦੇ ਪੱਥ-ਪ੍ਰਦਰਸ਼ਕਾਂ ਨੂੰ ਯੁਗ-ਪੁਰਸ਼ ਕਹਿ ਕੇ ਸਨਮਾਨਿਆ ਜਾਂਦਾ ਹੈ, ਪਰ ਸਤਿਗੁਰੂ ਰਾਮ ਸਿੰਘ ਵਰਗੇ ਵਿਅਕਤੀ ਲਈ ਇਹ ਸ਼ਬਦ ਸੀਮਤ ਅਰਥ ਰੱਖਣ ਵਾਲਾ ਸਿਧ ਹੋਵੇਗਾ। ਉਹ ਸੱਚੇ ਅਰਥਾਂ ਵਿਚ ਧਰਮ ਪੁਰਖ ਦਾ ਉਹ ਅਕਾਲੀ ਸਰੂਪ ਹਨ ਜਿਨ੍ਹਾਂ ਨੂੰ ਕਾਲ ਜਾਂ ਦੇਸ਼ ਦੀ ਪਕੜ ਵਿਚ ਨਹੀਂ ਬੰਨ੍ਹਿਆ ਜਾ ਸਕਦਾ ਕਿਉਂ ਜੋ ਪਰਿਵਰਤਨ ਤੇ ਆਤਮਿਕ ਜਾਗ੍ਰਤੀ ਦਾ ਭੰਡਾਰ ਅਜਿਹੇ ਮਹਾਂਪੁਰਸ਼ ਸੰਸਾਰ ਨੂੰ ਵਰਤਾਉਂਦੇ ਹਨ, ਉਹ ਇੰਨਾਂ ਅਖੁੱਟ ਤੇ ਅਮਿਟ ਹੁੰਦਾ ਹੈ ਕਿ ਕਈ ਵਾਰੀ ਯੁਗ ਦੀ ਸੀਮਾ ਵੀ ਉਸ ਲਈ ਸੌੜੀ ਪ੍ਰਤੀਤ ਹੁੰਦੀ ਹੈ। ਫਿਰ ਅਜਿਹੇ ਵਿਅਕਤੀਆਂ ਦੀ ਸ਼ਖ਼ਸੀਅਤ ਏਨੀ ਫੈਲਰਵੀਂ, ਵੈਰਾਟ ਤੇ ਬਹੁਪੱਖੀ ਹੁੰਦੀ ਹੈ ਕਿ ਉਨ੍ਹਾਂ ਨੂੰ ਧਰਮ, ਸਮਾਜ, ਇਨਕਲਾਬ ਤੇ ਸੰਸਕ੍ਰਿਤੀ ਆਦਿ ਸੰਕਲਪਾਂ ਦੇ ਕਈ ਪੱਖਾਂ ਨਾਲ ਇਕੋ ਸਮੇਂ ਜੋੜਿਆ ਜਾ ਸਕਦਾ ਹੈ। ਉਹ ਧਾਰਮਿਕ ਆਗੂ ਵੀ ਦਿਸਦੇ ਹਨ ਤੇ ਸਮਾਜ ਸੁਧਾਰਕ ਵੀ, ਰਾਜਸੀ ਸੰਗਰਾਮਾਂ ਦੇ ਮੋਹਰੀ ਤੇ ਆਰਥਿਕ ਦੇ ਸਦ੍ਹਾਚਾਰਕ ਨੀਤੀ ਦੇ ਮਾਰਗ ਦਰਸ਼ਕ ਵੀ। ਇਉਂ ਇਕੋ ਮਹਾਂ ਸ਼ਖ਼ਸੀਅਤ ਜੀਵਨ ਦੇ ਅਨੇਕ ਪੱਖਾਂ ਨੂੰ ਸੂਰਜ ਦੀਆਂ ਕਿਰਨਾਂ ਸਮਾਨ ਪ੍ਰਕਾਸ਼ਮਾਨ ਕਰ ਦੇਂਦੀ ਹੈ ਤੇ ਉਨ੍ਹਾਂ ਨੂੰ ਇਕ ਵਿਅਕਤੀ ਮੰਨਣ ਦੀ ਥਾਂ ਕਿਸੇ ਮਹਾਂ ਸੱਤਾ ਦਾ ਪ੍ਰਤੀਕਮਈ ਹੀ ਕਿਹਾ ਜਾ ਸਕਦਾ ਹੈ। ਸ਼ਾਇਦ ਇਨ੍ਹਾਂ ਅਰਥਾਂ ਵਿਚ ਹੀ ਅਸੀਂ ਸੰਸਾਰ ਦੇ ਪ੍ਰਸਿੱਧ ਧਾਰਮਿਕ ਆਗੂਆਂ—ਹਜ਼ਰਤ ਈਸਾ, ਮੁਹੰਮਦ ਤੇ ਗੁਰੂ ਨਾਨਕ ਆਦਿ ਨੂੰ ਅਕਾਲ ਪੁਰਖ ਦੀ ਮਹਾਨ ਜੋਤ ਦਾ ਜਗਤ ਪਸਾਰਾ ਦੱਸਦੇ ਹਾਂ।... ...

*ਵਰਿਆਮ (੧੯੯੨) ਦੇ ਵਿਸ਼ੇਸ਼ ਬਸੰਤ ਅੰਕ ਦਾ ਅੰਸ਼*

# ਕਾਵਿ ਸਾਹਿਤ ਵਿਚ ਬਸੰਤ

—ਹਮਦਰਦਵੀਰ ਨੌਸ਼ਹਿਰਵੀ

ਰੁੱਤਾਂ ਦੀ ਰਾਣੀ ਬਸੰਤ ਦੀ ਉਮਰ ਬਹੁਤ ਥੋੜ੍ਹੀ ਹੁੰਦੀ ਹੈ— ਸਿਰਫ਼ ਦੋ ਮਹੀਨੇ। ਪਰ ਇਹ ਦੋ ਮਹੀਨੇ ਸਾਲ ਦੇ ਦਸਾਂ ਮਹੀਨਿਆਂ ਨੂੰ ਆਪਣੇ ਮਹਿਕਦੇ ਪਰਛਾਵੇਂ ਹੇਠ ਰੱਖਣ ਵਿਚ ਸਫ਼ਲ ਰਹਿੰਦੇ ਹਨ। ਬਸੰਤ-ਬਹਾਰ ਦੇ ਦੋ ਮਹੀਨੇ, ਯਕੀਨੀ ਤੌਰ 'ਤੇ, ਸਭ ਤੋਂ ਖੁਸ਼ਗਵਾਰ ਹੁੰਦੇ ਹਨ। ਖੁਸ਼ੀਆਂ ਭਰੇ ਹਰਿਆਵਲ ਭਰੇ ਇਹ ਦੋ ਮਹੀਨੇ! ਗੁਰਬਾਣੀ ਸ਼ਾਹਦੀ ਭਰਦੀ ਹੈ।

ਮਾਹਾ ਰੁਤੀ ਮਹਿ ਸਦ ਬਸੰਤੁ॥
ਜਿਤੁ ਹਰਿਆ ਸਭੁ ਜੀਅ ਜੰਤੁ॥ (੧੧੭੨)

ਸਾਲ ਦੇ ਬਾਕੀ ਮਹੀਨਿਆਂ ਦਾ ਕੋਈ ਇਤਬਾਰ ਨਹੀਂ ਹੁੰਦਾ। ਬਾਰਿਸ਼ ਦੇ ਦੋ ਮਹੀਨੇ ਕਈ ਵਾਰ ਔੜ ਤੇ ਸੋਕੇ ਵਿਚ ਹੀ ਬੀਤ ਜਾਂਦੇ ਹਨ। ਅਸੀਂ ਬਾਰਿਸ਼ ਦੀ ਇੰਤਜ਼ਾਰ ਕਰਦਿਆਂ ਹੀ ਸਾਵਣ ਬਿਤਾ ਦਿੰਦੇ ਹਾਂ। ਕਈ ਵਾਰ ਬਾਰਿਸ਼ ਬਹੁਤ ਜ਼ਿਆਦਾ ਹੋ ਜਾਂਦੀ ਹੈ, ਹੜ ਆ ਜਾਂਦਾ ਹੈ, ਤਬਾਹੀ ਹੁੰਦੀ ਹੈ।

ਗਰਮੀ ਦੇ ਮਹੀਨੇ ਬਹੁਤ ਲੰਮੇ ਅਤੇ ਅਕਾਊ ਹੁੰਦੇ ਹਨ। ਵੱਡੇ ਤੇ ਬੋਝਲ ਦਿਨ। ਸੁਨਸਾਨ ਤੇ ਤਪਦੀਆਂ ਦੁਪਹਿਰਾਂ। ਅੰਦਰਲੀ ਤਪਸ਼ ਤੇ ਬਾਹਰਲੀ ਤਪਸ਼, ਬੇਚੈਨੀ। ਸਰਦੀ ਦੇ ਮਹੀਨੇ, ਨੰਗੀ ਠੰਢ। ਬਰਫ਼ ਵਰਗੀਆਂ ਰਾਤਾਂ, ਧੁੰਦ ਭਰੀਆਂ ਕੰਬਦੀਆਂ ਸਵੇਰਾਂ। ਕੰਬਦੀ ਛਾਤੀ ਹੇਠਾਂ ਕਤੂਰਿਆਂ ਵਾਂਗ ਗੁੱਛਾ-ਮੁੱਛਾ ਹੋਈ ਬੈਠੇ ਸੁਪਨੇ। ਅਤਿ ਸਰਦੀ ਸਮੇਂ ਬਿਰਖਾਂ ਦੇ ਪੁਰਾਣੇ ਪੱਤੇ ਝੜ ਜਾਂਦੇ ਹਨ। ਸ਼ੇਖ ਬਾਬਾ ਫ਼ਰੀਦ ਜੀ ਫ਼ਰਮਾਉਂਦੇ ਹਨ :-

ਫਰੀਦਾ ਰੁਤਿ ਫਿਰੀ ਵਣੁ ਕੰਬਿਆ
ਪਤ ਝੜੇ ਝੜਿ ਪਾਹਿ॥
ਚਾਰੇ ਕੁੰਟਾਂ ਢੂੰਢੀਆਂ
ਰਹਣ ਕਿਥਾਊ ਨਾਹਿ॥

ਪੰਜਾਬੀ ਲੋਕ ਗੀਤ ਬਸੰਤ ਬਹਾਰ ਦੀ ਗੱਲ ਇਉਂ ਕਰਦੇ ਹਨ :-

ਫੁੱਲ ਖਿੜੇ ਸਭ ਬਹਾਰ ਦੇ ਆਈ ਰੁੱਤ ਬਹਾਰ
ਪਤਝੜੇ ਮੇਰੇ ਵਾਸਤੇ, ਲੋਕਾਂ ਲਈ ਬਹਾਰ।

ਬਹਾਰ ਦੀ ਰੁੱਤ ਆਉਂਦੀ ਹੈ। ਰੁੱਖਾਂ ਉੱਤੇ ਨਵੀਆਂ ਪੱਤੀਆਂ ਲਿਆਉਂਦੀ ਹੈ। ਚਿਹਰਿਆਂ ਉਤੇ ਖੇੜਾ ਖਿੜਦਾ ਹੈ। ਨਵ-ਜੰਮੀਆਂ ਕੂਲੀਆਂ ਕੂਲੀਆਂ ਪੱਤੀਆਂ ਉੱਤੇ ਤਰੇਲ ਕਤਰਿਆਂ ਦੇ ਚਿੱਟੇ ਮੋਤੀ ਲਿਸ਼ਕਦੇ ਹਨ। ਪੰਜਾਬੀ ਦੇ ਪਰਬੀਨ ਸ਼ਾਇਰ ਬਾਵਾ ਬਲਵੰਤ ਨੇ ਕਿਹਾ ਹੈ —

ਫੁੱਲ ਪੱਤੀਆਂ ਦੀ ਰੂਹ ਵਿਚ
ਵਜ ਰਹੇ ਜਲ ਤਰੰਗ।

ਪੰਜਾਬੀ ਲੋਕ ਗੀਤ ਪਿੱਪਲ ਦੇ ਪੁਰਾਣੇ ਪੱਤੇ ਨੂੰ ਚੁਣੌਤੀ ਦਿੰਦਾ ਹੈ—

ਪਿੱਪਲ ਦਿਆ ਪੱਤਿਆ ਵੇ
ਕੇਹੀ ਖੜ ਖੜ ਲਾਈ ਆ।
ਪੱਤ ਝੜੇ ਪੁਰਾਣੇ,
ਰੁੱਤ ਨਵਿਆਂ ਦੀ ਆਈ ਆ

ਫੁੱਲਾਂ ਦਾ ਮੌਸਮ ਬਹਾਰ। ਵਾਤਾਵਰਨ ਵਿਚ ਖੁਸ਼ਬੂ ਪਸਰੀ ਹੁੰਦੀ ਹੈ ਪਰ ਦਿਲ ਦੇ ਅੰਦਰ ਵੀ ਜੇ ਖੁਸ਼ੀ ਦਾ ਚਾਨਣ ਹੋਵੇ, ਮਨ ਅੰਦਰ ਵੀ ਫੁੱਲ ਖਿੜੇ ਹੋਣ ਤਾਂ ਸਭ ਕੁਝ ਵਧੀਆ ਲਗਦਾ ਹੈ। ਪੰਜਾਬੀ ਲੋਕ ਗੀਤ ਨੇ ਬਸੰਤ ਦੀ ਰੁੱਤ ਨੂੰ ਉਮਰ ਬਸੰਤੀ ਨਾਲ ਜੋੜਿਆ ਹੈ। ਉਮਰ ਬਸੰਤੀ ਭਾਵ ਜਵਾਨੀ ਦੀ ਉਮਰ। ਪਿਆਰ ਕਰਨ ਦੀ ਰੁੱਤ, ਵਸਲ ਦਾ ਮੌਸਮ :-

ਪਿੱਪਲ ਦਿਆ ਪੱਤਿਆ ਵੇ ਕੇਹੀ ਛਾਂ ਕੀਤੀ ਆ
ਉਮਰ ਬਸੰਤੀ ਚੰਨਾ, ਸਾਡੀ ਐਵੇਂ ਬੀਤੀ ਆ।

ਬਸੰਤ ਰੁੱਤ ਦਾ ਜਦੋਂ ਵੀ ਖਿਆਲ ਆਉਂਦਾ ਹੈ— ਅੱਖਾਂ ਸਾਮ੍ਹਣੇ ਸਰ੍ਹੋਂ ਦੇ ਪੀਲੇ ਪੀਲੇ ਫੁੱਲਾਂ ਦਾ ਦ੍ਰਿਸ਼ ਮਹਿਕਣ ਲਗਦਾ ਹੈ!

ਕਾਹਨੂੰ ਆ ਗਿਉਂ ਸਰ੍ਹੋਂ ਦਾ ਫੁੱਲ ਬਣ ਕੇ,
ਮਾਪਿਆਂ ਨੇ ਨਹੀਓਂ ਤੋਰਨੀ।

ਪੰਜਾਬੀ ਮੁਟਿਆਰ ਨੂੰ ਸਰ੍ਹੋਂ ਦਾ ਰੰਗ ਵਧੇਰੇ ਪਸੰਦ ਹੈ। ਸਰ੍ਹੋਂ ਦਾ ਰੰਗ ਭਾਵ ਖੁਸ਼ੀਆਂ ਦਾ ਰੰਗ—

ਉਦੋਂ ਕਿਉਂ ਨਾ ਆਇਓਂ ਮਿੱਤਰਾ
ਜਦੋਂ ਰੰਗ ਸੀ ਸਰ੍ਹੋਂ ਦੇ ਫੁੱਲ ਵਰਗਾ।

ਇਸ ਲੋਕ ਗੀਤ ਕਰਤਾ ਨੇ, ਲੱਗਦਾ ਹੈ, ਗੁਰਬਾਣੀ ਤੋਂ ਪ੍ਰੇਰਨਾ ਪ੍ਰਾਪਤ ਕੀਤੀ ਹੈ—

ਨਾਨਕ ਤਿਨਾ ਬਸੰਤੁ ਹੈ ਜਿਨ ਘਰਿ ਵਸਿਆ ਕੰਤੁ
ਜਿਨ ਕੇ ਕੰਤ ਦਿਸਾਪੁਰੀ ਸੇ ਅਹਿਨਿਸਿ ਫਿਰਹਿ ਜਲੰਤ॥
ਕੰਤ ਬਿਨਾ, ਪਿਆਰੇ ਬਿਨਾ, ਭਲਾ ਕਾਹਦੀ ਬਸੰਤ।

ਕੁਦਰਤ ਬਾਰੇ ਲਿਖਣ ਵਾਲਾ ਵੱਡਾ ਕਵੀ ਵਡਜ਼ਰਵਥ ਲਿਖਦਾ ਹੈ।

ਸਭ ਤੋਂ ਮਾਮੂਲੀ ਜਿਹੇ
ਫੁੱਲ ਵੀ ਜਦੋਂ ਖਿੜਦੇ ਨੇ
ਮੈਂ ਖਿਆਲਾਂ ਵਿਚ ਏਨਾ
ਵਹਿ ਜਾਂਦਾ ਹਾਂ
ਮੇਰੀਆਂ ਅੱਖਾਂ ਵਿਚੋਂ ਹੰਝੂ ਵਹਿੰਦੇ ਨੇ।

ਬਸੰਤ ਬਹਾਰ ਸਮੇਂ ਸਾਰੀ ਧਰਤੀ ਮੌਲਦੀ ਹੈ। ਸਾਡਾ

ਚੌਗਿਰਦਾ ਮਹਿਕਦਾ ਹੈ। ਸਾਡਾ ਅੰਦਰ ਵੀ ਰੁਸ਼ਨਾ ਜਾਂਦਾ ਹੈ। ਮਹਾਨ ਗੁਰਬਾਣੀ ਵਿਚ ਅੰਕਿਤ ਹੈ:—

ਮਉਲੀ ਧਰਤੀ ਮਉਲਿਆ ਅਕਾਸੁ
ਘਟਿ ਘਟਿ ਮਉਲਿਆ ਆਤਮ ਪ੍ਰਗਾਸੁ॥

ਖਿੜੀ ਕੁਦਰਤ ਵੇਖ ਕੇ ਮਨ ਵਿਚ ਅਨੰਤ ਤਰੰਗਾਂ ਉਠਦੀਆਂ ਹਨ:

ਬਨਸਪਤਿ ਮਉਲੀ ਚੜਿਆ ਬਸੰਤੁ
ਇਹ ਮਨ ਮਉਲਿਆ ਸਤਿਗੁਰੂ ਸੰਗਿ॥

ਬਸੰਤੁ ਚੜਿਆ ਫੂਲੀ ਬਨਰਾਇ
ਏਹਿ ਜੀਅ ਜੰਤ ਫੂਲਹਿ ਹਰਿ ਚਿਤੁ ਲਾਇ॥

ਅੰਗ੍ਰੇਜ਼ੀ ਕਵੀ ਸ਼ੈਲੇ ਵਿਸਮਾਦ ਵਿਚ ਸਰਸ਼ਾਰ, ਭੀੜ ਤੋਂ ਦੂਰ ਕੁਦਰਤ ਦੇ ਹੋਰ ਨੇੜੇ ਖੁੱਲ੍ਹੇ ਜੰਗਲ ਵਿਚ ਵਿਚਰਨਾ ਲੋਚਦਾ ਹੈ:—

ਮਨੁੱਖਾਂ ਤੇ ਕਸਬਿਆਂ ਤੋਂ ਦੂਰ,
ਹੋਰ ਦੂਰ
ਖੁੱਲ੍ਹੇ ਜੰਗਲ ਵਿੱਚ, ਹੇਠਾਂ ਹੋਰ ਹੇਠਾਂ।

ਖੁੱਲ੍ਹੇ ਖੇਤਾਂ ਨਾਲ ਇਕ ਮਿਕ ਹੋਇਆ ਪੰਜਾਬੀ ਕਵੀ ਪ੍ਰੋ: ਪੂਰਨ ਸਿੰਘ ਲਿਖਦਾ ਹੈ—

ਓਏ, ਮੈਂ ਪੜ੍ਹਨ ਪੜ੍ਹਾਨ ਸਾਰਾ ਦਿਨ ਛੱਡਿਆ
ਦਿਲ ਮੇਰਾ ਆਣ
ਵਾਹੀਆਂ ਵਿਚ ਖੁਭਿਆ
ਪੋਲੀਆਂ ਮੇਰੀਆਂ ਕਿਤਾਬਾਂ ਹੋਈਆਂ
ਜੱਟ ਬੂਟ ਮੇਰੇ ਯਾਰ ਵੇ।

ਜੰਗਲ ਦੀ ਮਹਿਮਾ ਕਰਦੇ ਹੋਏ ਬਾਬਾ ਸ਼ੇਖ ਫ਼ਰੀਦ ਲਿਖਦੇ ਹਨ—

ਫਰੀਦਾ ਹਉ ਬਲਿਹਾਰੀ ਤਿਨ੍ਹ ਪੰਖੀਆ
ਜੰਗਲਿ ਜਿਨ੍ਹਾ ਵਾਸੁ॥

ਚੇਤ ਬਸੰਤ ਦੀ ਮਹਿਮਾ ਵਿਚ ਗੁਰੂ ਨਾਨਕ ਦੇਵ ਫਰਮਾਉਂਦੇ ਹਨ :

ਚੇਤੁ ਬਸੰਤੁ ਭਲਾ ਭਵਰ ਸੁਹਾਵੜੇ ॥
ਬਨ ਫੂਲੇ ਮੰਝਿ ਬਾਰਿ
ਮੈ ਪਿਰੁ ਘਰਿ ਬਾਹੁੜੈ॥

ਬਸੰਤ ਰੁੱਤ ਖੇੜੇ ਦੀ ਰੁੱਤ ਹੈ। ਸਾਰਾ ਵਾਤਾਵਰਨ ਸੁਗੰਧਿਤ ਹੁੰਦਾ ਹੈ। ਐਸੇ ਸੁਹਾਵਣੇ ਮੌਸਮ ਵਿਚ ਪਿਆਰ ਭਰਿਆ ਸਾਥ ਵੀ ਬਹੁਤ ਜ਼ਰੂਰੀ ਹੈ।

ਬਸੰਤ ਰੁੱਤ ਵਿਚ ਲਗਦਾ ਹੈ ਕਿ ਹਉਮੈਂ ਮੁੱਕ ਗਈ ਹੈ। ਅੰਦਰਲੀ ਮੈਂ ਮਰ ਗਈ ਹੈ। ਬੰਦਾ ਬ੍ਰਹਿਮੰਡ ਬਣ ਗਿਆ ਹੈ। ਸਾਰਾ ਮਹੌਲ ਆਪਣਾ ਆਪਣਾ ਲਗਦਾ ਹੈ। ਗੁਰੂ ਨਾਨਕ ਦੇਵ ਜੀ ਇਸ ਵਿਸਮਾਦਮਈ ਅਵਸਥਾ ਦਾ ਇਂਜ ਵਰਣਨ ਕਰਦੇ ਹਨ:

ਵਿਸਮਾਦੁ ਪਉਣ ਵਿਸਮਾਦੁ ਪਾਣੀ॥
ਵਿਸਮਾਦੁ ਅਗਨੀ ਖੇਡਹਿ ਵਿਡਾਣੀ॥

ਇਸ ਅਵਸਥਾ ਨੂੰ ਗੁਰੂ ਅਰਜਨ ਦੇਵ ਜੀ ਇਕ ਸਤਰ ਵਿਚ ਇਸ ਤਰ੍ਹਾਂ ਦੱਸਦੇ ਹਨ :

ਊਪਰ ਬੰਨੇ ਆਕਾਸ਼, ਤਲੇ ਧਰ ਸੋਹਤੀ।

ਸੋਹਣੀ ਧਰਤੀ ਹੈ, ਪਵਨ ਗੁਰੂ ਹੈ, ਪਾਣੀ ਪਿਤਾ ਹੈ, ਧਰਤੀ ਮਾਤਾ ਹੈ। ਖਿੜੀ ਬਨਸਪਤੀ ਹੈ। ਬਬੀਹਾ ਤੇ ਕੋਇਲ ਗਾਉਂਦੇ ਹਨ—

ਬਾਬੀਹਾ ਪ੍ਰਿਉ ਬੋਲੇ ਕੋਕਿਲ ਬਾਣੀਆ॥
ਸਾਧਨ ਸਭਿ ਰਸ ਚੋਲੈ ਅੰਕਿ ਸਮਾਣੀਆ॥
(ਗੁਰੂ ਨਾਨਕ ਦੇਵ ਜੀ)

ਬਸੰਤ ਬਹਾਰ ਵਿਚ ਨਵੇਂ ਪੱਤੇ ਆਉਂਦੇ ਹਨ ਅਤੇ ਨਾਲ ਫਲਾਂ ਲਈ ਬੂਰ ਆਉਂਦਾ ਹੈ। ਨਵੀਆਂ ਕਰੂੰਬਲਾਂ ਨਾਲ ਹੀ ਡੋਡੀਆਂ ਆਉਂਦੀਆਂ ਹਨ। ਅੰਬਾਂ ਦੇ ਝੁੰਡ ਵਿਚ ਕੋਇਲ ਗਾਉਂਦੀ ਹੈ:

ਕੋਕਿਲ ਅੰਬਿ ਸੁਹਾਵੀ ਬੋਲੈ,
ਕਿਉ ਦੁਖੁ ਅੰਕਿ ਸਹੀਜੈ॥
ਭਵਰੁ ਭਵੰਤਾ ਫੂਲੀ ਡਾਲੀ,
ਕਿਉਂ ਜੀਵਾ ਮਰੁ ਮਾਏ। (ਗੁਰੂ ਨਾਨਕ ਦੇਵ)

ਨਾ ਠੰਢ ਹੈ, ਨਾ ਗਰਮੀ, ਨਾ ਕੰਬਣੀ ਹੈ, ਨਾ ਪਸੀਨਾ। ਅੰਬਰ ਨਹਾਤਾ ਨਹਾਤਾ ਲਗਦਾ ਹੈ। ਧਰਤੀ ਮਹਿਕੀ ਮਹਿਕੀ ਲਗਦੀ ਹੈ। ਪੁਰਖ, ਬਿਰਛ, ਪਸ਼ੂ, ਪੰਛੀ ਸਭ ਗਾਉਂਦੇ ਹਨ। ਆਪ ਮੁਹਾਰੇ ਗੀਤ ਫੁੱਟਦੇ ਹਨ। ਨਫ਼ਰਤ, ਘਿਰਣਾ, ਈਰਖਾ, ਸਾਰੇ ਵੈਰ ਵਿਰੋਧ, ਜ਼ਾਤ ਫ਼ਿਰਕਾ, ਆਪਣਾ ਪਰਾਇਆ- ਸਾਰੇ ਭੇਦਭਾਵ ਮਿਟ ਜਾਂਦੇ ਹਨ। ਹਵਾਵਾਂ, ਬਾਰਿਸ਼ਾਂ, ਬੱਦਲ, ਬਿਜਲੀਆਂ, ਚੋਟੀਆਂ, ਬਰਫਾਂ, ਪਹਾੜਾਂ, ਆਬਸ਼ਾਰਾਂ, ਝੀਲਾਂ, ਦਰਿਆ, ਸਾਗਰ, ਖੰਡ, ਬ੍ਰਹਿਮੰਡ ਸਭ ਆਪਣੇ ਲਗਦੇ ਹਨ —

ਪੁਰਖਾਂ, ਬਿਰਖਾਂ, ਤੀਰਥਾਂ, ਤਟਾਂ, ਮੇਘਾਂ, ਖੇਤਾਂਹ॥
ਦੀਪਾਂ, ਲੋਆਂ, ਮੰਡਲਾਂ, ਖੰਡਾਂ, ਵਰਭੰਡਾਂਹ॥
ਅੰਡਜ, ਜੇਰਜ, ਉਤਭੁਜਾਂ ਖਾਣੀ ਸੇਤਜਾਂਹ॥
ਸੋ ਮਿਤਿ ਜਾਣੈ ਨਾਨਕਾ ਸਰਾਂ ਮੇਰਾਂ ਜੰਤਾਹ॥
(ਗੁਰੂ ਨਾਨਕ ਦੇਵ)

ਸਾਰੀ ਕੁਦਰਤ ਵਿਚ ਉਹ ਆਪ ਵਸਿਆ ਹੈ। 'ਬਲਿਹਾਰੀ ਕੁਦਰਤ ਵਸਿਆ' ਕਾਦਰ ਆਪ ਹੀ ਬਸੰਤ ਹੈ ਤੇ ਸਾਰਾ ਸੰਸਾਰ ਉਸ ਦੀ ਖਿੜੀ ਫੁਲਵਾੜੀ ਹੈ—

'ਆਪਿ ਬਸੰਤ ਜਗਤੁ ਸਭ ਵਾੜੀ......।'

*—ਕਵਿਤਾ ਭਵਨ, ਮਾਛੀਵਾੜਾ ਰੋਡ,*
*ਸਮਰਾਲਾ— 141114*

# ਸੰਤ ਸਿੰਘ ਸੇਖੋਂ ਦਾ ਸ਼ਾਗਿਰਦੇ-ਆਜ਼ਮ

*—ਗੁਰਮੁਖ ਸਿੰਘ ਸਹਿਗਲ (ਪ੍ਰੋ:)*

ਪ੍ਰੋਫ਼ੈਸਰ ਕ੍ਰਿਪਾਲ ਸਿੰਘ ਕਸੇਲ ਆਪਣੀ ਸਵੈ-ਜੀਵਨੀ 'ਪੌਣੀ ਸਦੀ ਦਾ ਸਫ਼ਰ' ਵਿਚ ਲਿਖਦੇ ਹਨ ਕਿ 'ਬੀ. ਏ. ਦੀ ਪੜ੍ਹਾਈ ਖ਼ਤਮ ਕਰਨ ਤੋਂ ਬਾਅਦ ਮੈਂ ਘਰ ਤੋਂ ਅਰਥ ਸ਼ਾਸਤਰ ਦੀ ਐਮ. ਏ. ਸ਼੍ਰੇਣੀ ਵਿਚ ਦਾਖਲਾ ਲੈਣ ਗਿਆ ਸਾਂ ਪਰ ਮੈਨੂੰ ਸੰਤ ਸਿੰਘ ਸੇਖੋਂ ਨੇ ਰਾਹ ਵਿਚ ਹੀ ਘੇਰ ਲਿਆ ਅਤੇ ਪੰਜਾਬੀ ਦੀ ਐਮ. ਏ. ਵਿਚ ਦਾਖਲਾ ਲੈਣ ਲਈ ਕਿਹਾ। ਮੈਂ ਉਨ੍ਹਾਂ ਦੀ ਸਲਾਹ ਮੰਨ ਕੇ ਪੰਜਾਬੀ ਦੀ ਐਮ.ਏ. ਵਿਚ ਦਾਖ਼ਲਾ ਲੈ ਲਿਆ।" ਇਸ ਤੋਂ ਅੱਗੇ ਕਸੇਲ ਸਾਹਿਬ ਨੇ ਫੇਰ ਲਿਖਿਆ ਹੈ ਕਿ "ਅਪ੍ਰੈਲ ੧੯੫੧ ਵਿਚ ਐਮ. ਏ. ਪੰਜਾਬੀ ਦੀ ਪਹਿਲੀ ਪਰੀਖਿਆ ਹੋਈ ਤਾਂ ਵਿਦਾਇਗੀ ਸਮੇਂ ਪੰਜਾਬੀ ਵਿਭਾਗ ਦੇ ਮੁਖੀ ਦੇ ਰੂਪ ਵਿਚ ਸੰਤ ਸਿੰਘ ਸੇਖੋਂ ਨੇ ਜਿਹੜੇ ਸ਼ਬਦ ਕਹੇ ਉਹ ਬੜੇ ਵੱਡਮੁੱਲੇ ਸਨ। ਉਨ੍ਹਾਂ ਨੇ ਸਾਰੇ ਵਿਦਿਆਰਥੀਆਂ ਨੂੰ ਤਿੰਨ ਗੱਲਾਂ ਉੱਤੇ ਪਹਿਰਾ ਦੇਣ ਲਈ ਕਿਹਾ :—

੧. ਪੰਜਾਬੀ ਭਾਸ਼ਾ ਤੇ ਸਾਹਿਤ ਲਈ ਉਹ ਕੁਝ ਕਰਨਾ ਹੈ ਜੋ ਕੁਝ ਪਿਛਲੇ ਹਜ਼ਾਰ ਸਾਲਾਂ ਵਿਚ ਨਹੀਂ ਹੋਇਆ।

੨. ਪੰਜਾਬੀ ਭਾਸ਼ਾ ਤੇ ਸਾਹਿਤ ਨੂੰ ਆਧੁਨਿਕ ਰੂਪ ਵਿਚ ਵਿਕਸਿਤ ਕਰਨਾ ਹੈ ਤਾਂ ਜੋ ਹਰ ਪੱਖ ਤੋਂ ਪੰਜਾਬੀ ਇਕ ਵਿਕਸਿਤ ਆਧੁਨਿਕ ਭਾਸ਼ਾ ਬਣ ਸਕੇ।

੩. ਪੰਜਾਬੀ ਨੂੰ ਸਰਕਾਰੇ ਦਰਬਾਰੇ ਉਹ ਸਥਾਨ ਦੁਆਉਣਾ ਹੈ ਜੋ ਇਸ ਨੂੰ ਇਕ ਕੌਮੀ ਭਾਸ਼ਾ ਦੇ ਰੂਪ ਵਿਚ ਹੁਣ ਤੱਕ ਨਹੀਂ ਮਿਲਿਆ।'

ਆਪਣੇ ਉਸਤਾਦੇ-ਆਜ਼ਮ ਸੰਤ ਸੇਖੋਂ ਦੇ ਉਪਰੋਕਤ ਸ਼ਬਦਾਂ ਉਤੇ ਹੋਰਾਂ ਵਿਦਿਆਰਥੀਆਂ ਨੇ ਕਿੰਨਾ ਕੁ ਅਮਲ ਕੀਤਾ ਇਸ ਬਾਰੇ ਤਾਂ ਪਤਾ ਨਹੀਂ ਪਰ ਕਸੇਲ ਸਾਹਿਬ ਨੇ ਇਸ ਉਸਤਾਦੇ-ਆਜ਼ਮ ਦਾ ਸ਼ਾਗਿਰਦੇ-ਆਜ਼ਮ ਬਣਨ ਲਈ ਆਪਣਾ ਸਾਰਾ ਜੀਵਨ ਹੀ ਅਰਪਨ ਕੀਤਾ ਹੋਇਆ ਹੈ। ਉਹ ਪੂਰੀ ਤਨ ਦੇਹੀ ਨਾਲ ਪੰਜਾਬੀ ਬੋਲੀ ਦੀ ਸੇਵਾ ਵਿਚ ਜੁਟੇ ਹੋਏ ਹਨ।

ਪ੍ਰੋਫੈਸਰ ਕਿਰਪਾਲ ਸਿੰਘ ਕਸੇਲ ਨੂੰ ਪਹਿਲੀ ਵਾਰੀ ਮੈਂ ੧੯੬੩ ਵਿਚ ਵੇਖਿਆ ਸੀ। ਉਦੋਂ ਮੈਂ ਮਹਿੰਦਰਾ ਕਾਲਜ ਪਟਿਆਲਾ ਵਿਚ ਪੰਜਾਬੀ ਦੀ ਐਮ. ਏ. ਦਾ ਵਿਦਿਆਰਥੀ ਸਾਂ। ਪ੍ਰੋ. ਪ੍ਰੀਤਮ ਸਿੰਘ ਜੀ ਪੰਜਾਬੀ ਵਿਭਾਗ ਦੇ ਮੁਖੀ ਸਨ ਜਿਨ੍ਹਾਂ ਨੂੰ ਮਿਲਣ ਲਈ ਅਕਸਰ ਪੰਜਾਬੀ ਦੇ ਲੇਖਕ ਮਹਿੰਦਰਾ ਕਾਲਜ ਵਿਚ ਆਉਂਦੇ ਰਹਿੰਦੇ ਸਨ। ਲੇਖਕਾਂ ਦੀ ਆਮਦ ਨੂੰ ਸਾਰਥਕ ਕਰਨ ਲਈ ਪ੍ਰੋਫੈਸਰ ਸਾਹਿਬ ਉਨ੍ਹਾਂ ਨੂੰ ਵਿਦਿਆਰਥੀਆਂ ਨਾਲ ਮਿਲਾਉਣ ਲਈ ਪੰਜਾਬੀ ਦੀ ਕਲਾਸ ਵਿਚ ਲੈ ਆਉਂਦੇ ਸਨ। ਬਲਵੰਤ ਗਾਰਗੀ, ਨਾਨਕ ਸਿੰਘ, ਸੁਜਾਨ ਸਿੰਘ, ਕਪੂਰ ਸਿੰਘ ਘੁੰਮਣ, ਹਰਨਾਮ ਦਾਸ ਸਹਿਰਾਈ ਵਰਗੇ ਲੇਖਕਾਂ ਨੂੰ ਸੁਣਨ ਤੇ ਨੇੜਿਓਂ ਵੇਖਣ ਦਾ ਖੁਸ਼ਗਵਾਰ ਮੌਕਾ ਪ੍ਰੋਫੈਸਰ ਪ੍ਰੀਤਮ ਸਿੰਘ ਜੀ ਦੀ ਬਦੌਲਤ ਹੀ ਸੰਭਵ ਹੋ ਸਕਿਆ।

ਇਕ ਦਿਨ ਪ੍ਰੋਫੈਸਰ ਸਾਹਿਬ ਜਦੋਂ ਕਲਾਸ ਵਿਚ ਆਏ ਤਾਂ ਉਨ੍ਹਾਂ ਨਾਲ ਇਕ ਤੱਕੜੇ ਜੁੱਸੇ ਵਾਲੇ ਉਚੇ ਲੰਮੇ ਸੱਜਣ ਸਨ, ਜਿਨ੍ਹਾਂ ਨੇ ਅੱਧੀਆਂ ਬਾਹਾਂ ਵਾਲੀ ਬੁਰਸ਼ਟ ਪਾਈ ਹੋਈ ਸੀ ਅਤੇ ਜਿਸ ਵਿਚ ਉਹ ਬਹੁਤ ਹੀ ਚੁਸਤ ਤੇ ਫੁਰਤੀਲੇ ਲੱਗ ਰਹੇ ਸਨ। ਪ੍ਰੋਫੈਸਰ ਸਾਹਿਬ ਨੇ ਉਸ ਸੱਜਣ ਦਾ ਕਲਾਸ ਨਾਲ ਤਆਰੁੱਫ਼ ਕਰਵਾਉਂਦਿਆਂ ਹੋਇਆਂ ਦੱਸਿਆ, "ਇਹ ਪ੍ਰੋਫੈਸਰ ਕਿਰਪਾਲ ਸਿੰਘ ਕਸੇਲ ਜੀ ਹਨ, ਪੰਜਾਬੀ ਦੇ ਉਭਰਦੇ ਆਲੋਚਕ ਤੇ ਲੇਖਕ, ਜੋ ਅੱਜ ਕੱਲ੍ਹ ਸਰਕਾਰੀ ਕਾਲਜ ਲੁਧਿਆਣਾ ਵਿਚ ਪੰਜਾਬੀ ਦੇ ਪ੍ਰੋਫੈਸਰ ਹਨ. ਅੱਜ ਇਹ ਤੁਹਾਨੂੰ ਆਧੁਨਿਕ ਪੰਜਾਬੀ ਕਵਿਤਾ ਬਾਰੇ ਕੁਝ ਦੱਸਣਗੇ।

ਪ੍ਰੋਫੈਸਰ ਸਾਹਿਬ ਦੇ ਮੂੰਹੋਂ ਕਸੇਲ ਸਾਹਿਬ ਦਾ ਨਾਂਅ ਸੁਣ ਕੇ ਅਸੀਂ ਸਾਰੇ ਵਿਦਿਆਰਥੀ ਸਚੇਤ ਹੋ ਗਏ। ਕਿਉਂ ਜੋ 'ਪੰਜਾਬੀ ਸਾਹਿਤ ਦੀ ਉਤਪਤੀ ਤੇ ਵਿਕਾਸ' ਅਤੇ 'ਸਾਹਿਤ ਦੇ ਰੂਪ' ਨਾਂ ਦੀਆਂ ਪੁਸਤਕਾਂ ਰਾਹੀਂ ਅਸੀਂ ਕਸੇਲ ਸਾਹਿਬ ਦੇ ਨਾਂ ਤੋਂ ਪੂਰੀ ਤਰ੍ਹਾਂ ਵਾਕਿਫ਼ ਸਾਂ ਪਰ ਇਨ੍ਹਾਂ ਦੇ ਦਰਸ਼ਨ ਕਰਨ ਦਾ ਸੁਭਾਗ ਕਦੇ ਪ੍ਰਾਪਤ ਨਹੀਂ ਸੀ ਹੋਇਆ। ਅਜਿਹੀਆਂ ਪੁਸਤਕਾਂ ਦੇ ਰਚੇਤਾ ਕਿਰਪਾਲ ਸਿੰਘ ਕਸੇਲ ਜੀ ਉਸ ਸਮੇਂ ਸਾਡੇ ਰੂ-ਬਰੂ ਸਨ ਜਿਨ੍ਹਾਂ ਨੂੰ ਵੇਖਣ ਅਤੇ ਸੁਣਨ ਦਾ ਇਹ ਪਹਿਲਾ ਅਵਸਰ ਸੀ।

੧੯੬੪ ਵਿਚ ਐਮ. ਏ. ਪਾਸ ਕਰਨ ਤੋਂ ਬਾਅਦ ਮੈਂ ਖ਼ਾਲਸਾ ਕਾਲਜ ਮੁੰਬਈ ਵਿਚ ਪੰਜਾਬੀ ਦਾ ਲੈਕਚਰਾਰ ਲੱਗ ਗਿਆ ਸਾਂ। ਪੰਜਾਬ ਤੋਂ ਦੂਰ ਮੁੰਬਈ ਵਰਗੇ ਮਹਾਂ ਨਗਰ ਵਿਚ ਰਹਿੰਦਿਆਂ ਮੇਰਾ ਸੰਪਰਕ ਪੰਜਾਬ ਦੇ ਲੇਖਕਾਂ ਨਾਲੋਂ ਟੁੱਟ ਜਿਹਾ ਗਿਆ ਸੀ ਪਰ ਕਦੇ ਕਦੇ ਆਪਣੇ ਕਿਸੇ ਸੁਹਰਦ ਮਿੱਤਰਾਂ ਦੇ ਖ਼ਤ-ਪੱਤਰਾਂ ਰਾਹੀਂ ਪੰਜਾਬੀ ਸਾਹਿਤ ਦੀਆਂ ਸਰਗਰਮੀਆਂ ਬਾਰੇ ਸੂਚਨਾ ਮਿਲਦੀ ਰਹਿੰਦੀ ਸੀ। ਅਜਿਹੇ ਇਕ ਪੱਤਰ ਵਿਚ ਇਕ ਦੁਖਦਾਈ ਖ਼ਬਰ ਦਾ ਵੀ ਜ਼ਿਕਰ ਸੀ। ਮੇਰੇ ਮਿੱਤਰ ਨੇ ਲਿਖਿਆ ਸੀ ਕਿ ਕਿਰਪਾਲ ਸਿੰਘ ਕਸੇਲ ਦੀਆਂ ਅੱਖਾਂ ਦੀ ਜੋਤ ਚਲੀ ਗਈ ਹੈ ਅਤੇ ਉਹ ਲੁਧਿਆਣੇ ਦੇ ਸੀ. ਐਮ.ਸੀ. ਹਸਪਤਾਲ ਵਿਚ ਦਾਖਲ ਹਨ।

ਸਮਾਂ ਬੀਤਦਾ ਗਿਆ। ਦਿਨ ਮਹੀਨੇ ਸਾਲ ਅਤੇ ਸਤ

ਸਾਲ ਦੀ ਮੁੰਬਈ ਖ਼ਾਲਸਾ ਕਾਲਜ ਦੀ ਨੌਕਰੀ ਨੂੰ ਖ਼ੈਰਬਾਦ ਕਹਿ ਕੇ ਮੈਂ ਪਟਿਆਲੇ ਆ ਗਿਆ, ਜਿਥੇ ਮੋਦੀ ਕਾਲਜ ਵਿਚ ਪੰਜਾਬੀ ਦੇ ਲੈਕਚਰਾਰ ਵਜੋਂ ਮੇਰੀ ਨਿਯੁਕਤੀ ਹੋ ਗਈ ਸੀ। ਇਕ ਦਿਨ ਕਾਲਜ ਦੀ ਲਾਇਬ੍ਰੇਰੀ ਵਿਚ ਕਿਤਾਬਾਂ ਫਰੋਲਦਿਆਂ ਹੋਇਆਂ ਇਕ ਵੱਡ-ਅਕਾਰੀ ਪੁਸਤਕ ਮੇਰੇ ਹੱਥ ਲੱਗੀ, 'ਵਾਰਡ ਨੰਬਰ ਦਸ' (ਨਾਵਲ) ਲੇਖਕ ਕਿਰਪਾਲ ਸਿੰਘ ਕਸੇਲ। ਹੁਣ ਤੱਕ ਮੈਂ ਕਸੇਲ, ਸਾਹਿਬ ਨੂੰ ਇਕ ਵਿਦਿਵਾਨ ਆਲੋਚਕ ਵਜੋਂ ਹੀ ਜਾਣਦਾ ਸਾਂ ਪਰ ਜਦੋਂ ਨਾਵਲ 'ਵਾਰਡ ਨੰਬਰ ਦਸ" ਪੜ੍ਹਿਆ ਤਾਂ ਕਸੇਲ ਸਾਹਿਬ ਦੀ ਸਿਰਜਨਾਤਮਕ ਪ੍ਰਤਿਭਾ ਦਾ ਵੀ ਕਾਇਲ ਹੋ ਗਿਆ। ਇਸ ਨਾਵਲ ਦਾ ਮੁਖ ਪਾਤਰ ਸ੍ਰੀ ਧਰਮਪਾਲ ਆਪਣੀਆਂ ਅੱਖਾਂ ਦੇ ਇਲਾਜ ਲਈ ਮਿਸ਼ਨ ਹਸਪਤਾਲ ਵਿਚ ਦਾਖਲ ਹੁੰਦਾ ਹੈ। ਅੰਤਰਰਾਸ਼ਟਰੀ ਈਸਾਈ ਸੰਘ ਵੱਲੋਂ ਚਲਾਏ ਜਾ ਰਹੇ ਇਸ ਹਸਪਤਾਲ ਦਾ ਵਾਤਾਵਰਣ ਬੜਾ ਸਵੱਛ ਹੈ, ਜਿਸ ਦੀ ਸਵੇਰ ਮਸੀਹੀ ਭਜਨਾਂ ਤੇ ਸ਼ਬਦਾਂ ਨਾਲ ਹੁੰਦੀ ਹੈ। ਮਰੀਜ਼ਾਂ ਲਈ ਦਵਾਈ ਦੇ ਨਾਲ ਪ੍ਰਭੂ ਅੱਗੇ ਦੁਆ ਵੀ ਕੀਤੀ ਜਾਂਦੀ ਹੈ। ਮਿਸ਼ਨਰੀ ਭਾਵਨਾ ਨਾਲ ਕੰਮ ਕਰ ਰਹੇ ਸੁਚੱਜੇ ਡਾਕਟਰ ਅਤੇ ਨਰਸਾਂ ਆਪਣੇ ਮਰੀਜ਼ਾਂ ਦਾ ਖ਼ਾਸ ਖਿਆਲ ਰੱਖਦੇ ਹਨ। ਵਾਰਡ ਨੰਬਰ ਦੱਸ ਨਾਵਲ ਵਿਚ ਕਸੇਲ ਸਾਹਿਬ ਨੇ ਮਰੀਜ਼ਾਂ ਦੀ ਇਕ ਪੂਰੀ ਦੁਨੀਆਂ ਉਸਾਰੀ ਹੈ। ਇਹ ਸਾਰੇ ਮਰੀਜ਼ ਪਾਤਰ ਆਪਣੇ ਆਪ ਵਿਚ ਵੰਨ-ਸੁਵੰਨਤਾ ਪੈਦਾ ਕਰ ਕੇ ਨਾਵਲ ਦੀ ਪਲਾਟ ਉਸਾਰੀ ਵਿਚ ਸਹਾਈ ਹੁੰਦੇ ਹਨ।

ਇਹ ਨਾਵਲ ਪੜ੍ਹ ਕੇ ਕਸੇਲ ਸਾਹਿਬ ਨੂੰ ਮਿਲਣ ਇੱਛਾ ਬੜੀ ਤੀਬਰ ਹੋ ਗਈ ਸੀ ਪਰ ਕੋਈ ਸਬੱਬ ਨਾ ਬਣ ਸਕਿਆ। ਸਮਾਂ ਬੀਤਦਾ ਗਿਆ। ਕਸੇਲ ਸਾਹਿਬ ਦੀਆਂ ਸਾਹਿਤਕ ਸਰਗਰਮੀਆਂ ਵੀ ਜਾਰੀ ਰਹੀਆਂ। ਗਾਹੇ ਬਗਾਹੇ ਪੰਜਾਬੀ ਦੇ ਰਸਾਲਿਆਂ ਵਿਚ ਉਨ੍ਹਾਂ ਦੀਆਂ ਰਚਨਾਵਾਂ ਵੀ ਛਪਦੀਆਂ ਰਹੀਆਂ। ਨੇਤਰਹੀਣ ਹੋਣ ਦੇ ਬਾਵਜੂਦ ਕਸੇਲ ਸਾਹਿਬ ਪੂਰੀ ਤਨਦੇਹੀ ਨਾਲ ਸਾਹਿਤ ਸਿਰਜਨ ਦੇ ਕਾਰਜ ਵਿਚ ਜੁਟੇ ਰਹੇ। ਫਿਰ ਇਕ ਦਿਨ ਪਤਾ ਲੱਗਿਆ ਕਿ ਕਸੇਲ ਸਾਹਿਬ ਮਹਿੰਦਰਾ ਕਾਲਜ ਪਟਿਆਲਾ ਵਿਚ ਪੰਜਾਬੀ ਵਿਭਾਗ ਦੇ ਪ੍ਰਾਧਿਆਪਕ ਦੇ ਤੌਰ 'ਤੇ ਕਾਰਜ ਨਿਭਾ ਰਹੇ ਹਨ। ਇਹ ਗ਼ਾਲਬਨ ੧੯੭੫-੭੬ ਦੀ ਗੱਲ ਹੈ ਜਦੋਂ ਮਹਿੰਦਰਾ ਕਾਲਜ ਵਿਚ ਕਸੇਲ ਸਾਹਿਬ ਨੂੰ ਵੇਖਿਆ ਤਾਂ ਪਹਿਲੀ ਨਜ਼ਰੇ ਵੇਖਣ ਨਾਲ ਮੈਂ ਹੈਰਾਨ ਹੀ ਰਹਿ ਗਿਆ। ਸਿਰ ਤੋਂ ਪੈਰਾਂ ਤੱਕ ਸਫ਼ੈਦ ਲਿਬਾਸ, ਸਫ਼ੈਦ ਪੱਗੜੀ, ਸਫ਼ੈਦ ਕੁੜਤਾ, ਪਜਾਮਾ ਅਤੇ ਅੱਖਾਂ ਉਤੇ ਕਾਲਾ ਚਸ਼ਮਾ ਲੱਗਿਆ ਹੋਇਆ, ਉੱਚਾ-ਲੰਮਾ ਪਤਲਾ ਲਾਗਰ ਸਰੀਰ—ਇਕ ਹੱਥ ਵਿਚ ਸੋਟੀ ਪੱਕੜੀ ਹੋਈ ਅਤੇ ਦੂਜੇ ਹੱਥ ਤੋਂ ਫੜ ਕੇ ਕੋਈ ਸੱਜਣ ਉਨ੍ਹਾਂ ਨੂੰ ਹੌਲੀ ਹੌਲੀ ਸਟਾਫ਼ ਰੂਮ ਵਾਲ ਲੈ ਜਾ ਰਿਹਾ ਸੀ। ਇਕ ਦਮ ਬਾਰ੍ਹਾਂ ਸਾਲ ਪਹਿਲੇ ਵਾਲੇ ਕਸੇਲ ਸਾਹਿਬ ਦਾ ਚਿਹਰਾ ਮੇਰੀਆਂ ਅੱਖਾਂ ਅੱਗੇ ਘੁੰਮਣ ਲੱਗ ਪਿਆ ਜਦੋਂ ਇਸੇ ਕਾਲਜ ਵਿਚ ਪ੍ਰੋਫ਼ੈਸਰ ਪ੍ਰੀਤਮ ਸਿੰਘ ਉਨ੍ਹਾਂ ਨੂੰ ਵਿਦਿਆਰਥੀਆਂ ਨਾਲ ਮਿਲਾਉਣ ਲਈ ਲਿਆਏ ਸਨ। ਉਦੋਂ ਕਸੇਲ ਸਾਹਿਬ ਕਿਨੇ ਸਿਹਤਮੰਦ, ਚੁਸਤ ਤੇ ਫੁਰਤੀਲੇ ਸਨ ਅਤੇ ਲੈਕਚਰ ਦੇਣ ਲੱਗਿਆਂ ਪੂਰੇ ਜੋਸ਼ ਵਿਚ ਆਪਣੇ ਹੱਥਾਂ ਬਾਹਾਂ ਦੀਆਂ ਮੁਦਰਾਵਾਂ ਰਾਹੀਂ ਆਧੁਨਿਕ ਕਵਿਤਾ ਬਾਰੇ ਆਪਣੇ ਵਿਚਾਰ ਪੇਸ਼ ਕਰ ਰਹੇ ਸਨ। ਉਦੋਂ ਉਨ੍ਹਾਂ ਵਿਚ ਇਕ ਜੋਸ਼, ਇਕ ਜਜ਼ਬਾ ਸੀ ਜੋ ਜੀਵਨ ਰੌ ਨਾਲ ਲਬਰੇਜ਼ ਸੀ ਪਰ ਇਹ ਕਿਹੋ ਜਿਹਾ ਕਾਇਆ ਕਲਪ ਹੋਇਆ ਹੈ— ਰਿਸ਼ਟ-ਪੁਸ਼ਟ ਤੇ ਚੁਸਤ ਸਰੀਰ ਵਾਲੇ ਕਸੇਲ ਸਾਹਿਬ ਦਾ ਸਰੀਰ ਕਿਵੇਂ ਪਤਲਾ ਅਤੇ ਲਾਗਰ ਹੋ ਗਿਆ। ਚਿਹਰੇ ਉੱਤੇ ਸੱਦੀਆਂ ਦੀ ਚੁੱਪ ਦੇ ਆਸਾਰ, ਚੁੱਪ ਚਾਪ ਉਹ ਕਿਸੇ ਦੇ ਸਹਾਰੇ ਨਾਲ ਕਦਮ ਪੁੱਟਦੇ ਹੋਏ ਹੌਲੀ ਹੌਲੀ ਤੁਰੇ ਜਾ ਰਹੇ ਸਨ। ਇਸ ਕਸੇਲ ਸਾਹਿਬ ਨੂੰ ਵੇਖ ਕੇ ਤਾਂ ਇਕ ਦਮ ਮੇਰੇ ਜ਼ਿਹਨ ਵਿਚ ਯੂਨਾਨੀ ਨਾਟਕਾਂ ਤੇ ਮਿਥਿਹਾਸ ਵਿਚ ਆਏ ਨੇਤਰਹੀਣ ਪਾਤਰ ਟਾਇਰਸੀਅਸ ਦਾ ਖ਼ਿਆਲ ਉਭਰ ਆਇਆ। ਤ੍ਰੈ-ਕਾਲ ਦਰਸ਼ੀ ਟਾਇਰਸੀਅਸ, ਜੋ ਨੇਤਰਹੀਣ ਹੋਣ ਦੇ ਬਾਵਜੂਦ ਅਗਮ-ਨਿਗਮ ਦੀਆਂ ਜਾਣਨ ਵਾਲਾ ਸੀ ਅਤੇ ਜਦੋਂ ਮੁਲਕ ਦੇ ਰਾਜੇ ਨੂੰ ਕਿਸੇ ਸਮੱਸਿਆ ਦਾ ਹੱਲ ਨਾ ਲੱਭਦਾ ਤਾਂ ਉਹ ਟਾਇਰਸੀਅਸ ਨਾਲ ਸਲਾਹ ਮਸ਼ਵਰਾ ਕਰਦਾ ਕਿਉਂਜੋ ਟਾਇਰਸੀਅਸ ਆਪਣੇ ਅੰਤਰਹੀਣ ਗਿਆਨ ਰਾਹੀਂ ਸਭਕੁਝ ਦੱਸਣ ਦੇ ਸਮਰੱਥ ਸੀ।

ਨੇਤਰਹੀਣ ਹੋਣ ਨਾਲ ਕਸੇਲ ਸਾਹਿਬ ਦਾ ਵੀ ਜਿਵੇਂ ਕਾਇਆ ਕਲਪ ਹੋ ਗਿਆ ਹੋਵੇ। ਸਥੂਲ ਸਰੀਰ ਪਿਘਲਦਾ ਹੋਇਆ ਸੂਖਮ ਹੋ ਗਿਆ ਸੀ। ਭਾਰੀ ਭਰਕਮ ਸਥੂਲ ਸਰੀਰ ਵਾਲੀ ਬਾਹਰਲੀ ਜੋਤ ਅਲਵਿਦਾ ਕਹਿ ਕੇ ਹੁਣ ਹੌਲੇ ਫੁੱਲ ਸੂਖਮ ਸਰੀਰ ਵਿਚ ਅੰਦਰਲੀ ਜੋਤ ਲਟ ਲਟ ਬਲਣ ਲੱਗ ਪਈ ਸੀ, ਜਿਸ ਨਾਲ ਕਸੇਲ ਸਾਹਿਬ ਦੀ ਚਿੰਤਨ ਸ਼ਕਤੀ ਹੋਰ ਪ੍ਰਚੰਡ ਅਤੇ ਤੀਖਣ ਹੋ ਗਈ ਸੀ। ਪੰਜਾਬੀ ਦੇ ਸਾਹਿਤਕ ਹਲਕਿਆਂ ਵਿਚ ਜਿਥੇ ਕਿਤੇ ਵੀ ਕੋਈ ਸਾਹਿਤਕ ਸਮਾਗਮ ਹੁੰਦਾ ਉਥੇ ਕਸੇਲ ਸਾਹਿਬ ਬਹਿਸ ਦਾ ਆਰੰਭ ਕਰਦੇ ਜਾਂ ਬਹਿਸ ਨੂੰ ਸਮੇਟਦੇ। ਭਾਸ਼ਾ ਵਿਭਾਗ, ਪੰਜਾਬੀ ਯੂਨੀਵਰਸਿਟੀ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਕੇਂਦਰੀ ਲੇਖਕ ਸਭਾ ਜਾਂ ਹੋਰ ਕੋਈ ਕਲਾਤਮਕ ਸੰਸਥਾ ਦਾ ਸਮਾਗਮ ਹੁੰਦਾ ਤਾਂ ਉਸ ਵਿਚ ਕਸੇਲ ਸਾਹਿਬ ਸਭ ਤੋਂ ਪਹਿਲੀ ਕਤਾਰ ਵਿਚ ਬੈਠੇ ਨਜ਼ਰ ਆਉਂਦੇ ਸਨ।

ਜੇ ਅਸੀਂ ਕਸੇਲ ਸਾਹਿਬ ਦੀਆਂ ਸਾਹਿਤਕ ਰਚਨਾਵਾਂ ਉਤੇ ਇਕ ਝਾਤ ਪਾਈਏ ਤਾਂ ਅਕਲ ਹੈਰਾਨ ਰਹਿ ਜਾਂਦੀ ਹੈ। ਹੁਣ ਤੱਕ ਉਹ ਪੈਂਹਠ (੬੫) ਤੋਂ ਉਤੇ ਪੁਸਤਕਾਂ ਲਿਖ ਚੁੱਕੇ ਹਨ। ਜਿਨ੍ਹਾਂ ਵਿਚ ਸਾਹਿਤ ਦੀ ਹਰ ਵੰਨਗੀ ਸ਼ਾਮਿਲ ਹੈ।

ਕਸੇਲ ਸਾਹਿਬ ਦਾ ਵਿਸ਼ੇਸ਼ ਖੇਤਰ ਤਾਂ ਸਾਹਿਤ ਸਮਾਲੋਚਨਾ, ਸਾਹਿਤ ਖੋਜ, ਪੰਜਾਬੀ ਸਾਹਿਤ ਦੀ ਇਤਿਹਾਸਕਾਰੀ, ਸੰਪਾਦਨ ਤੇ ਅਨੁਵਾਦ ਹੈ ਪਰ ਨਾਲ ਹੀ ਉਨ੍ਹਾਂ ਨੇ ਨਾਵਲ, ਕਵਿਤਾ, ਨਿਬੰਧ, ਜੀਵਨੀ ਅਤੇ ਰੂਪਾਂਤਰਣ ਵਿਚ ਵੀ ਆਪਣੀ ਪ੍ਰਤਿਭਾ ਦਾ ਪ੍ਰਦਰਸ਼ਨ ਕੀਤਾ ਹੈ। ਵਿਸ਼ੇਸ਼ ਕਰਕੇ ਪੂਰਨ ਸਿੰਘ ਬਾਰੇ ੨੫ ਪੁਸਤਕਾਂ ਦਾ ਅਨੁਵਾਦ ਅਤੇ ਪੂਰਨ ਸਿੰਘ ਦੀ ਸਾਰੀ ਅੰਗਰੇਜ਼ੀ ਕਵਿਤਾ ਦਾ ਪੰਜਾਬੀ ਰੁਪਾਂਤਰਣ ਕਸੇਲ ਸਾਹਿਬ ਦੀ ਬਹੁਤ ਵੱਡੀ ਦੇਣ ਕਹੀ ਜਾ ਸਕਦੀ ਹੈ। 'ਪੰਜਾਬ ਜੀਂਦਾ ਗੁਰੂ ਦੇ ਨਾਂਅ 'ਤੇ' ਨਾਮਕ ਪੁਸਤਕ ਵਿਚ ਜਿਸ ਖੂਬਸੂਰਤੀ ਨਾਲ ਕਸੇਲ ਸਾਹਿਬ ਦੇ ਪੂਰਨ ਸਿੰਘ ਦੀਆਂ ਅੰਗਰੇਜ਼ੀ ਕਵਿਤਾਵਾਂ ਦਾ ਪੰਜਾਬੀ ਵਿਚ ਅਨੁਵਾਦ ਕੀਤਾ ਹੈ ਉਨ੍ਹਾਂ ਦਾ ਮੁਹਾਂਦਰਾ ਮੌਲਿਕ ਕਵਿਤਾ ਵਾਲਾ ਹੈ। ਮਿਸਾਲ ਵਜੋਂ ਹਰਿਮੰਦਰ ਸਾਹਿਬ ਕਵਿਤਾ ਦਾ ਇਕ ਬੰਦ ਵੇਖੋ—

"ਊਸ਼ਾ ਦੀਆਂ ਅਲੌਕਿਕ ਕਿਰਨਾਂ ਦੀ ਝਿਲਮਿਲ ਵਿਚ
ਰਬੀ ਸੰਗੀਤ ਦੀਆਂ ਤਰੰਗਾਂ ਨਾਲ ਇਕ ਸੁਰ ਹੋ ਕੇ
ਕਰਦਾ ਪਿਆ ਹੈ ਨਾਚ
ਇਸ ਅੰਮ੍ਰਿਤ ਜਲ ਦੇ ਤਲ ਉੱਤੇ
ਤਰ ਰਿਹਾ ਹੈ ਸਹਿਜ ਆਨੰਦ।"

ਪ੍ਰੋਫੈਸਰ ਕਸੇਲ ਸਾਹਿਬ ਦੀ ਸ਼ਖ਼ਸੀਅਤ ਜਿਥੇ ਸਾਹਿਤਕ ਤੇ ਸੰਗੀਤਕ ਗੁਣਾਂ ਨਾਲ ਭਰਪੂਰ ਹੈ ਉਥੇ ਉਨ੍ਹਾਂ ਨੇ ਸਮਾਜ ਸੇਵਾ ਦੇ ਕਾਰਜਾਂ ਵਿਚ ਵੀ ਵੱਧ ਚੜ੍ਹ ਕੇ ਹਿੱਸਾ ਪਾਇਆ ਹੈ। ਬਚਪਨ ਤੋਂ ਹੀ ਉਨ੍ਹਾਂ ਦੇ ਸੁਭਾਅ ਵਿਚ ਲੋਕ ਭਲਾਈ ਅਤੇ ਦੇਸ਼ ਭਗਤੀ ਦਾ ਜਜ਼ਬਾ ਠਾਠਾਂ ਮਾਰਦਾ ਰਿਹਾ ਹੈ। ਉਨ੍ਹਾਂ ਨੇ ਸੁਤੰਤਰਤਾ ਸੰਗਰਾਮ ਵਿਚ ਵੱਧ ਚੜ੍ਹ ਕੇ ਹਿੱਸਾ ਪਾਇਆ ਅਤੇ ਗ਼ਦਰੀ ਬਾਬਿਆਂ ਦੇ ਸੰਪਰਕ ਵਿਚ ਵੀ ਦੇਸ਼ ਪਿਆਰ ਦੇ ਜਜ਼ਬੇ ਨਾਲ ਲਬਰੇਜ਼ ਰਹੇ। ਪ੍ਰਗਤੀਸ਼ੀਲ ਕੌਮੀ ਲਹਿਰਾਂ ਵਿਚ ਹਿੱਸਾ ਲੈਣ ਕਰਕੇ ਜੇਲ੍ਹ ਯਾਤਰਾ ਵੀ ਕਰਨੀ ਪਈ ਪਰ ਲੋਕ ਭਲਾਈ ਦੇ ਕੰਮਾਂ ਤੋਂ ਮੂੰਹ ਨਹੀਂ ਮੋੜਿਆ। ਵਿਸ਼ੇਸ਼ ਕਰਕੇ ਉਹ ਨੇਤਰਹੀਣਾਂ ਅਤੇ ਬੇ ਸਹਾਰਾ ਲੋਕਾਂ ਦੀ ਮਦਦ ਲਈ ਹਮੇਸ਼ਾ ਤਿਆਰ ਰਹਿੰਦੇ ਹਨ। ਆਪਣੀ ਸਵੈ-ਜੀਵਨੀ ਵਿਚ ਉਹ ਲਿਖਦੇ ਹਨ "ਆਰੰਭ ਤੋਂ ਹੀ ਮੈਂ ਇਸ ਗੱਲ ਦਾ ਸਮਰਥਕ ਰਿਹਾ ਹਾਂ ਕਿ ਮਨੁੱਖ ਦਾ ਅਸਲੀ ਜੀਵਨ ਜੋ ਲੇਖੇ ਲਗਦਾ ਹੈ ਉਹ ਉਹੋ ਹੀ ਹੁੰਦਾ ਹੈ ਜੋ ਕਿਸੇ ਵਿਅਕਤੀ ਨੇ ਆਪਣੇ ਲਈ ਨਹੀਂ ਸਗੋਂ ਦੂਜਿਆਂ ਲਈ ਅਰਥਾਤ ਮਨੁੱਖਤਾ ਦੀ ਸੇਵਾ ਲਈ ਗੁਜ਼ਾਰਿਆ ਹੁੰਦਾ ਹੈ ਅਤੇ ਜ਼ਿੰਦਗੀ ਦਾ ਇਹੀ ਭਾਗ ਵਧੇਰੇ ਮੁੱਲਵਾਨ ਹੁੰਦਾ ਹੈ।"

ਕਸੇਲ ਸਾਹਿਬ ਆਪਣੇ ਉਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਤੇ ਮਿਹਰ ਦਾ ਹੱਥ ਵੀ ਮੰਨਦੇ ਹਨ। ਸਤਿਗੁਰਾਂ ਦੀ ਕਿਰਪਾ ਦ੍ਰਿਸ਼ਟੀ ਦਾ ਇਹ ਆਲਮ ਹੈ ਕਿ ਉਨ੍ਹਾਂ ਨੇ ਸਥਾਈ ਤੌਰ 'ਤੇ ਆਪਣਾ ਇਕ ਸੇਵਕ ਕਸੇਲ ਸਾਹਿਬ ਦੀ ਸੇਵਾ ਵਿਚ ਅਰਪਨ ਕੀਤਾ ਹੈ ਜੋ ਹਮੇਸ਼ਾ ਕਸੇਲ ਸਾਹਿਬ ਨਾਲ ਇਕ ਸਹਾਇਕ ਵਜੋਂ ਨਾਲ ਹੀ ਰਹਿੰਦਾ ਹੈ। ਅਜਿਹੀ ਅਪਾਰ ਦ੍ਰਿਸ਼ਟੀ ਵਾਲੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਪ੍ਰਭਾਵਸ਼ਾਲੀ ਸ਼ਖ਼ਸੀਅਤ ਨੂੰ ਕਸੇਲ ਸਾਹਿਬ ਨੇ 'ਜੈਸਾ ਸਤਿਗੁਰੂ ਸੁਣੀਂਦਾ" ਨਾਂਅ ਦੀ ਕਾਵਿ ਪੁਸਤਕ ਵਿਚ ਸੱਚੀ ਸ਼ਰਧਾਂਜਲੀ ਅਰਪਨ ਕੀਤੀ ਹੈ। ਸ਼ਰਧਾ ਭਾਵਨਾ ਨਾਲ ਲਿਖੀ ਇਸ ਕਾਵਿ ਰਚਨਾ ਵਿਚ ਕਸੇਲ ਸਾਹਿਬ ਨੇ ਕਈ ਪ੍ਰਕਾਰ ਦੇ ਛੰਦਾਂ ਦਾ ਪ੍ਰਯੋਗ ਕੀਤਾ ਹੈ ਜਿਸ ਤੋਂ ਉਨ੍ਹਾਂ ਦੀ 'ਇਲਮਿ-ਅਰੂਜ਼' ਦੀ ਡੂੰਘੀ ਸੂਝ ਬੂਝ ਦਾ ਪਤਾ ਲਗਦਾ ਹੈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਗੁਰਗੱਦੀ ਬਿਰਾਜਮਾਨ ਹੋਣ ਦੇ ਚਾਲੀ ਸਾਲਾ ਪਾਵਨ ਅਵਸਰ ਦੀ ਪਵਿੱਤਰਯਾਦ ਨੂੰ ਸਮਰਪਿਤ ਇਕ 'ਚਾਲੀਸਾ' ਵੀ ਲਿਖਿਆ ਹੈ ਜੋ ਆਪਣੇ ਆਪ ਵਿਚ ਇਕ ਅਦੁੱਤੀ ਕਾਵਿ-ਤਜਰਬਾ ਹੈ। ਮਿਸਾਲ ਵਜੋਂ ਇਸ 'ਚਾਲੀਸਾ' ਦਾ ਇਕ ਬੰਦ ਵੇਖੋ:

"ਕਿਸੇ ਨਾਲ ਨਹੀਂ ਵੈਰ, ਗੁਰ ਸਦਾ ਨਿਰਵੈਰ,
ਪੁਰਖ ਨਿਰਭਉ ਅਕਾਲ ਹੈ।
ਸਗਲ ਸ੍ਰਿਸ਼ਟ ਇਕੋ ਜੋਤ, ਵਿਸ਼ਵ ਅੰਦਰ ਓਤਪੋਤ,
ਚਾਨਣ ਜਿਸ ਦਾ ਕਮਾਲ ਹੈ॥
ਹੋਵੇ ਆਤਮ ਪ੍ਰਕਾਸ਼, ਨਾਮ ਜਪੀਏ ਸਵਾਸ ਸਵਾਸ,
ਕੈਸਾ ਕਰਮ ਵਿਸ਼ਾਲ ਹੈ।
ਗੁਰੂ ਅੰਮ੍ਰਿਤ ਦੀ ਧਾਰ, ਰਸ ਰਸੀਆ ਰਸਾਲ ਹੈ।"

ਪੰਜਾਬੀ ਸਾਹਿਤ ਦੇ ਖੇਤਰ ਵਿਚ ਪ੍ਰੋ. ਕਿਰਪਾਲ ਸਿੰਘ ਕਸੇਲ ਦੀ ਸ਼ਖ਼ਸੀਅਤ ਇਕ ਉਸਰਦੀਏ ਵਾਲੀ ਹੈ। ਉਹ ਇਕ ਪ੍ਰਤੀਬੱਧ ਲੇਖਕ ਹਨ ਜਿਨ੍ਹਾਂ ਨੇ ਆਪਣਾ ਸਾਰਾ ਜੀਵਨ ਆਪਣੀ ਮਾਂ ਬੋਲੀ ਪੰਜਾਬੀ ਲਈ ਅਰਪਨ ਕੀਤਾ ਹੋਇਆ ਹੈ। ਆਪਣੇ ਉਸਤਾਦੇ-ਆਜ਼ਮ ਸੰਤ ਸਿੰਘ ਸੇਖੋਂ ਦੀ ਸਿੱਖਿਆ 'ਤੇ ਡੱਟ ਕੇ ਪਹਿਰਾ ਦਿੱਤਾ ਹੈ। ਨੇਤਰਹੀਣ ਹੁੰਦਿਆਂ ਹੋਇਆਂ ਵੀ ਉਨ੍ਹਾਂ ਦੇ ਸਾਹਿਤ ਅਧਿਅਨ ਅਤੇ ਸਾਹਿਤ ਸਿਰਜਣ ਦਾ ਦਾਮਨ ਨਹੀਂ ਛੱਡਿਆ। ਜਿਸ ਵੇਲੇ ਵੀ ਉਨ੍ਹਾਂ ਕੋਲ ਜਾਓ ਤਾਂ ਅੱਗੇ ਉਹ ਆਪਣੇ ਕਿਸੇ ਸਹਾਇਕ ਨੂੰ ਕੁਝ ਲਿਖਾ ਰਹੇ ਹੁੰਦੇ ਹਨ ਜਾਂ ਕਿਸੇ ਪੁਸਤਕ ਦਾ ਪਾਠ ਸੁਣ ਰਹੇ ਹੁੰਦੇ ਹਨ। ਅੱਜ ਕੱਲ੍ਹ ਕਸੇਲ ਸਾਹਿਬ ਨਾਮਧਾਰੀ ਗੁਰਇਤਿਹਾਸ ਦਾ ਵਿਸਥਾਰ ਪੂਰਵਕ ਇਤਿਹਾਸ ਲਿਖ ਰਹੇ ਹਨ। ਜਿਸ ਲਈ ਉਹ ਦਿਨ ਰਾਤ ਅਣਥੱਕ ਮਿਹਨਤ ਕਰ ਰਹੇ ਹਨ। ਕਸੇਲ ਸਾਹਿਬ ਨੂੰ ਇਸ ਗੱਲ ਦਾ ਅਫ਼ਸੋਸ ਹੈ ਕਿ ਪੰਜਾਹ ਸਾਲ ਪਹਿਲੇ ਸੰਤ ਸਿੰਘ ਸੇਖੋਂ ਦੀ ਸ਼ਾਗਿਰਦੀ ਵਿਚ ਪੰਜਾਬੀ ਬੋਲੀ ਨੂੰ ਪ੍ਰਫੁਲਤ ਕਰਨ ਅਤੇ ਉਸ ਨੂੰ ਸਰਕਾਰੇ ਦਰਬਾਰੇ ਯੋਗ ਸਥਾਨ ਦਿਵਾਉਣ ਦਾ ਸੁਫ਼ਨਾ ਸਾਕਾਰ ਨਹੀਂ ਹੋ ਰਿਹਾ। ਉਹ ਆਪਣੀ ਸਵੈ-ਜੀਵਨੀ ਵਿਚ ਲਿਖਦੇ ਹਨ—" ੧੯੯੯

ਵਿਚ ਪੰਜਾਬੀ ਭਾਸ਼ਾ ਐਕਟ ਰਾਹੀਂ ਪੰਜਾਬੀ ਨੂੰ ਪੰਜਾਬ ਪ੍ਰਦੇਸ਼ ਵਿਚ ਸਰਕਾਰੀ ਭਾਸ਼ਾ ਹੋਣ ਦਾ ਮਾਣ ਦਿੱਤਾ ਗਿਆ ਪਰ ਅਫ਼ਸੋਸ ਦੀ ਗੱਲ ਹੈ ਕਿ ਹਾਲੀ ਵੀ ਪੰਜਾਬੀ ਭਾਸ਼ਾ ਸਬੰਧੀ ਪੰਜਾਬੀ ਲੋਕਾਂ ਵਿਚ ਉਹ ਮੋਹ ਪਿਆਰ ਤੇ ਸਨਮਾਨ ਦੀ ਭਾਵਨਾ ਉਤਪਨ ਨਹੀਂ ਹੋਈ ਜੋ ਮਾਤ ਭਾਸ਼ਾ ਦੇ ਰੂਪ ਵਿਚ ਪੰਜਾਬੀਆਂ ਵਿਚ ਹੋਣੀ ਚਾਹੀਦੀ ਹੈ। ਇਸ ਉਦੇਸ਼ ਲਈ ਹਾਲੀ ਵੀ ਲੇਖਕਾਂ ਨੂੰ ਧਰਨੇ ਦੇਣੇ ਪੈਂਦੇ ਹਨ ਅਤੇ ਗ੍ਰਿਫ਼ਤਾਰੀਆਂ ਦੇਣ ਲਈ ਮਜਬੂਰ ਕੀਤਾ ਜਾਂਦਾ ਹੈ।"

ਕਸੇਲ ਸਾਹਿਬ ਦੀ ਸਾਹਿਤਕ ਦੇਣ ਨੂੰ ਮੁਖ ਰਖਦਿਆਂ ਉਨ੍ਹਾਂ ਨੂੰ ਕਈ ਤਰ੍ਹਾਂ ਦੇ ਇਨਾਮਾਂ ਪੁਰਸਕਾਰਾਂ ਨਾਲ ਸਨਮਾਨਿਆ ਗਿਆ ਹੈ ਪਰ ਕਸੇਲ ਸਾਹਿਬ ਆਪਣੇ ਸਭ ਤੋਂ ਵੱਡੇ ਸਨਮਾਨ ਬਾਰੇ ਇਸ ਤਰ੍ਹਾਂ ਲਿਖਦੇ ਹਨ— "ਸੰਤ ਸਿੰਘ ਸੇਖੋਂ ਆਪਣੀ ਸਵੈ-ਇੱਛਾ ਅਨੁਸਾਰ ੨੬-੨੭ ਮਈ ੧੯੯੭ ਨੂੰ ਸ੍ਰੀ ਭੈਣੀ ਸਾਹਿਬ ਵਿਚ ਨਾਮਧਾਰੀ ਵਿਦਿਅਕ ਜਥੇ ਦੇ ਵਾਰਸ਼ਿਕ ਸਮਾਗਮ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਮਿਲਣ ਆਏ ਸਨ— ਉਨ੍ਹਾਂ ਨੇ ਸਤਿਗੁਰੂ ਜਗਜੀਤ ਸਿੰਘ ਜੀ ਦਾ ਧੰਨਵਾਦ ਵੀ ਕਰਨਾ ਸੀ ਕਿਉਂਕਿ ਸਤਿਗੁਰੂ ਜੀ ਨੇ ਸੇਖੋਂ ਸਾਹਿਬ ਦੇ ਇਲਾਜ ਲਈ ਪੱਚੀ ਹਜ਼ਾਰ ਰੁਪਏ ਸਹਾਇਤਾ ਵਜੋਂ ਭੇਜੇ ਸਨ। ਸੇਖੋਂ ਸਾਹਿਬ ਇਕ ਆਰਾਮ ਕੁਰਸੀ ਉਤੇ ਬੈਠੇ ਸਤਿਗੁਰੂ ਜੀ ਨਾਲ ਆਪਣੇ ਪਰਿਵਾਰ ਦੇ ਜੀਆਂ ਦਾ ਪਰਿਚੈ ਕਰਾ ਰਹੇ ਸਨ— "ਇਹ ਮੇਰੇ ਘਰੋਂ ਹਨ, ਇਹ ਮੇਰਾ ਬੇਟਾ ਹੈ। ਇਹ ਮੇਰੀ ਪੁੱਤਰੀ ਹੈ, ਆਦਿ। ਮੈਂ ਕਿਹਾ, "ਸੇਖੋਂ ਸਾਹਿਬ ਮੈਂ ਤੁਹਾਡਾ ਕੀ ਲੱਗਦਾ ਹਾਂ?" ਸੇਖੋਂ ਸਾਹਿਬ ਨੇ ਮੇਰੇ ਮੋਢੇ ਉਤੇ ਥਾਪੜਾ ਦੇ ਕੇ ਕਿਹਾ, "ਤੂੰ ਮੇਰਾ ਸ਼ਾਗਿਰਦੇ ਆਜ਼ਮ ਹੈਂ।" ਕਸੇਲ ਸਾਹਿਬ ਦੱਸਦੇ ਹਨ ਕਿ "ਸੱਚ ਪੁੱਛੋ ਤਾਂ ਮੈਨੂੰ ਆਪਣੇ ਜੀਵਨ ਦਾ ਸਭ ਤੋਂ ਵੱਡਾ ਇਨਾਮ ਉਸ ਦਿਨ ਪ੍ਰਾਪਤ ਹੋ ਗਿਆ" ਜਦੋਂ ਮੇਰੇ ਵਿੱਦਿਅਕ ਗੁਰੂ ਨੇ ਮੈਨੂੰ ਆਪਣਾ ਸ਼ਾਗਿਰਦੇ ਆਜ਼ਮ ਕਹਿ ਕੇ ਨਿਵਾਜਿਆ।

## ਗ਼ਜ਼ਲ

*— ਸਿਰੀ ਰਾਮ ਅਰਸ਼*

ਜ਼ੁਲਮ ਦੀ ਘੋਰ ਹਨੇਰੀ ਜਿਸ ਦੇ ਦਰ ਤੇ ਆ ਕੇ ਹਾਰੀ ਸੀ।
ਅਦਭੁਤ ਸ਼ਕਤੀ ਅਖਵਾਉਣੇ ਤੋਂ ਪੀਰ ਉਹੀ ਇਨਕਾਰੀ ਸੀ।

ਆਪਣੇ ਹੱਥਾਂ ਨਾਲ ਉਨੂੰ ਅੱਜ ਉਹ ਕੰਧ ਢਾਉਣੀ ਪੈਣੀ ਏਂ,
ਜੋ ਨਫ਼ਰਤ ਦਾ ਲੇਪਣ ਲਿੱਪ ਕੇ ਇਸ ਨੇ ਕੰਧ ਉਸਾਰੀ ਸੀ।

ਰੱਬ ਦੀ ਥਾਂ ਤੇ 'ਹੀਰ' ਦੀ ਪੂਜਾ ਦੇ ਵਿਚ 'ਰਾਂਝਾ' ਮਸਤ ਰਿਹਾ,
ਜਿੰਨੀ ਉਮਰ ਉਨ੍ਹੇ ਟਿੱਲੇ ਦੇ ਨਾਥਾਂ ਨਾਲ ਗੁਜ਼ਾਰੀ ਸੀ।

ਚਰਖਾ ਡਾਹ ਕੇ ਜੋ ਬੈਠੀ ਸੀ ਸੰਤਾਪਾਂ ਦੇ ਤ੍ਰਿੰਞਣ ਵਿਚ,
ਉਹ ਬਿਰਹਾ ਦੀ ਡੰਗੀ ਹੋਣੀ ਕੋਈ ਜਿੰਦ ਵਿਚਾਰੀ ਸੀ।

'ਮੀਰਾਂ ਜੋਗਨ ਦੀ ਸ਼ਕਤੀ ਨੂੰ ਅਜ਼ਮਾਉਣਾ ਚਾਹੁੰਦਾ ਸੀ ਉਹ,
ਤਾਂਹੀ 'ਰਾਣਾ' ਨੇ ਉਸ ਖ਼ਾਤਰ ਘੱਲੀ ਨਾਗ-ਪਟਾਰੀ ਸੀ।

ਉਸ ਤਲਵਾਰ ਦੇ ਗੀਤ ਅਜੇ ਤੱਕ ਕਿਉਂ ਧਰਤੀ 'ਤੇ ਗੂੰਜ ਰਹੇ ?
ਉਸ ਨੇ ਜੋ ਤਲਵਾਰ ਗ਼ਰੀਬਾਂ ਦੀ ਰੱਤ ਨਾਲ ਸ਼ਿੰਗਾਰੀ ਸੀ।

ਮੇਰੇ ਵਾਂਗੂੰ ਪਿਆਰ ਕਬੂਲਣ ਤੋਂ ਜਿਸ ਨੂੰ ਇਨਕਾਰ ਰਿਹਾ
ਓਸ ਦਿਆਂ ਭੁੱਲਾਂ 'ਤੇ ਖਿੜਿਆ ਹਾਸਾ ਪਰ ਇਕਰਾਰੀ ਸੀ।

ਉਸ ਦੀ ਵੀ ਅੱਜ ਚੌਰਾਹੇ ਵਿਚ ਇੱਜ਼ਤ ਲੁੱਟੀ ਲੋਕਾਂ ਨੇ,
ਜਿਸ ਨੂੰ ਸ਼ਹਿਰ ਨੇ ਕੱਲ੍ਹ ਦਿੱਤੀ ਇਕ ਸਤ-ਰੰਗੀ ਫੁਲਕਾਰੀ ਸੀ।

ਜਿਸ ਨੇ ਅੱਖਾਂ ਰਾਹੀਂ ਦਿਲ ਤੱਕ ਜ਼ਖ਼ਮ ਡੂੰਘੇਰੇ ਬਖ਼ਸ਼ੇ ਹਨ,
ਉਸ ਦੇ ਨਾਲ ਹੀ 'ਅਰਸ਼'ਰ ਤੇਰੇ ਦੀ ਕਹਿੰਦੇ ਗੂੜ੍ਹੀ ਯਾਰੀ ਸੀ।

*—੨੦੪, ਸੈਕਟਰ ੬੫, ਮੋਹਾਲੀ*

## ਸਤਿਗੁਰਾਂ ਦੇ ਭਜਨ ਵਿਚ ਸ਼ਕਤੀ

ਦਿੜੇ ਭਜਨ ਜਦ ਸਤਿਗੁਰੂ ਰਾਮ ਸਿੰਘ ਨੇ ਤੁਰਤ ਲੋਕ ਸਾਰੇ ਸ਼ਕਤੀਵਾਨ ਹੋਏ
ਵੱਡੇ ਵੱਡੇ ਕੁਰਹਿਤੀਏ ਮਹਾਂ ਪਾਪੀ ਸਾਰੇ ਦੇਵਤੇ ਪੁਰਖ ਇਨਸਾਨ ਹੋਏ
ਕੋਈ ਖਾਸ ਸ਼ਕਤੀ ਸਤਿਗੁਰ ਬਖਸ਼ਦੇ ਸੀ ਬਹੁਤ ਲੋਕ ਓਦੋਂ ਬ੍ਰਕਤਵਾਨ ਹੋਏ
ਨਾਮ ਰੂਪ ਸ਼ਕਤੀ ਭਰੀ ਗਈ ਅੰਦਰ ਗਿੱਦੜ ਲੋਕ ਭੀ ਸ਼ੇਰ ਸਮਾਨ ਹੋਏ
ਨਸ਼ੇ ਨਾਮ ਦੇ ਵਿਚ ਵੈਰਾਗ ਕਰਕੇ ਕੂਕਾਂ ਮਾਰਦੇ ਮਸਤ ਮਸਤਾਨ ਹੋਏ
ਕੂਕਾਂ ਮਾਰਨੇ ਤੇ ਹੀ ਹਰਨਾਮ ਸਿੰਘ ਕੂਕੇ ਨਾਮ ਮਸ਼ਹੂਰ ਜਹਾਨ ਹੋਏ

*ਸੰਤ ਹਰਨਾਮ ਸਿੰਘ ਬਗਲੀ ਕ੍ਰਿਤ ਸੰਤ ਖਾਲਸਾ ਵਿਚੋਂ*

## ਸਤਿਗੁਰੂ ਰਾਮ ਸਿੰਘ ਜੀ

# ਹੰਸਾਵਤਾਰ - ਤ੍ਰਿਕਾਲ ਦਰਸ਼ੀ ਦੀ ਦੋ-ਕਾਲ ਗਾਥਾ

*—ਕਰਤਾਰ ਸਿੰਘ ਨੀਲਧਾਰੀ*



ਨਾਮਧਾਰੀ ਪੰਥ ਦੇ ਸਿਰਜਕ ਸਤਿਗੁਰੂ ਰਾਮ ਸਿੰਘ ਜੀ ਦਾ ਅਵਤਾਰ ਪ੍ਰਕਾਸ਼ ਬਸੰਤ ਪੰਚਮੀ ਦੀ ਰਾਤ ਨੂੰ ਸੰਨ ੧੮੧੬ (ਬਿਕਰਮੀ ਸੰਵਤ ੧੮੭੨) ਦੇ ਸੁਭਾਗੇ ਦਿਨ ਹੋਇਆ। ਆਪਦੇ ਪਿਤਾ ਬਾਬਾ ਜੱਸਾ ਸਿੰਘ ਸੱਚੇ ਤੇ ਸੁੱਚੇ ਕਿਰਤੀ ਅਤੇ ਰਾਮ ਨਾਮ ਨਾਲ ਜੁੜੇ ਸ਼ਾਂਤ ਸਹਿਜ ਵਿਅਕਤੀ ਸਨ ਜੋ ਭੈਣੀ ਰਾਈਆਂ ਪਿੰਡ (ਲੁਧਿਆਣਾ) ਵਿਚ ਸਬਰ ਸੰਤੋਖ ਨਾਲ ਲੁਹਾਰਾ-ਤਰਖਾਨਾਂ ਵਿਹਾਰ ਕਰਦੇ ਸਨ। ਦੋ ਧੀਆਂ ਦੇ ਜਨਮ ਤੋਂ ਬਾਦ ਤੀਜੀ ਸੰਤਾਨ ਦੇ ਜਨਮ ਸਮੇਂ ਵਿਲੱਖਣ ਅਨੁਭਵ ਹੋਇਆ ਅਤੇ ਪੁੱਤਰ ਰੂਪ ਵਿਚ ਪ੍ਰਗਟ ਹੋਣ ਵਾਲੇ ਸਤਿਗੁਰੂ ਰਾਮ ਸਿੰਘ ਜੀ ਨੇ ਭਰੀ ਸੰਗਤ ਵਿਚ ਆਪਣੇ ਪਿਤਾ ਕੋਲੋਂ ਆਪਣੇ ਜਨਮ-ਅਵਤਾਰ ਦਾ ਪ੍ਰਸੰਗ ਪੁਛਿਆ ਵੀ ਸੀ। ਬਾਬਾ ਸੰਤੋਖ ਸਿੰਘ ਬਾਹੂਵਾਲ ਅਨੁਸਾਰ (ਸਤਿਗੁਰੂ ਬਿਲਾਸ ਪੰਨਾ ੯੮)

"ਸ੍ਰੀ ਸਤਿਗੁਰੂ ਰਾਮ ਸਿੰਘ ਜੀ ਬਾਲਕ ਰੂਪ ਧਾਰ ਕੇ ਸੰਮਤ ੧੮੭੨ ਬਿਕ੍ਰਮੀ ਮਾਘ ਸੁਦੀ ਪੰਚਮੀ ਤੇ ਛੱਟ ਦੀ ਵਿਚਕਾਰਲੀ ਰਾਤੀ, ਅੱਧੀ ਰਾਤ ਤੋਂ ਬਾਦ ਰਾਈਆਂ ਨਗਰ ਵਿਚ ਮਾਈ ਸਦਾ ਕੌਰ ਦੀ ਗੋਦ ਮੈਂ ਪ੍ਰਗਟ ਭਏ।" ..."ਦਿਨ ਚੜ੍ਹਿਆ ਤਾਂ ਵਧਾਈਆਂ ਮਿਲਨੇ ਲਗੀਆਂ। ਗੁੜ ਪ੍ਰਸ਼ਾਦ ਵਰਤਾਵਣੇ ਲਗੇ। ਦਾਈ ਨੇ ਭੀ ਸੁਣਿਆ। ਕਹਿਣੇ ਲਗੀ ਪੁੱਤਰ ਕਿਥੋਂ ਹੋਣਾ ਹੈ। ਮਸ਼ਕ ਜੇਹੀ ਜਨਮੀ ਸੀ, ਸੋ ਮੇਰੇ ਖੜ੍ਹੇ ਹੀ ਬਾਬੇ ਜੀ ਨੇ ਦਬਾਇ ਦਿੱਤੀ ਹੈ। ਜਨਾਨੀਆਂ ਨੇ ਕਿਹਾ ਕਿ ਤੂੰ ਝੂਠੀ ਹੈਂ। ਅਸੀਂ ਆਪ ਦੇਖ ਕੇ ਆਈਆਂ ਹਾਂ ਬੜੇ ਸੁੰਦਰ ਸਰੂਪ ਖੇਡ ਰਹੇ ਹੈਂ।"

**ਭਵਿੱਖ ਬਾਣੀ ਦੇ ਸੁਣੇਹੇ**

ਕਰਾਂਤੀਕਾਰੀ ਯੁਗ ਪਰਵਰਤਕ ਇਸ ਅਵਤਾਰ ਪ੍ਰਤੀ ਜਨਮ ਸਾਖੀ ਵਿਚਲੀ ਅਜਿਤੇ ਰੰਧਾਵੇ ਦੀ ਗੋਸ਼ਟਿ ਵਿਚ ਇਸ ਤਰ੍ਹਾਂ ਦੀ ਭਵਿੱਖਤ ਦਰਜ ਹੋਈ ਸੀ। ਇਸ ਗੋਸ਼ਟਿ ਵਿਚ ਹਰੇਕ ਯੁਗ ਵਿਚ ਚੌਦਾਂ ਗੁਰੂ ਅਤੇ ਸੱਤਰ ਭਗਤ ਹੋਣ ਦੀ ਯੁਗਾਂਤਰ ਪਰੰਪਰਾ ਅਨੁਸਾਰ ਕਲਜੁਗ ਵਿਚ ਬਾਹਰਵੇਂ ਗੁਰੂ ਦੇ ਰੂਪ ਵਿਚ ਵਰਤਨ ਵਾਲੇ ਵਰਤਾਰੇ ਦਾ ਅਲੌਕਿਕ ਵਰਣਨ ਇਸ ਤਰ੍ਹਾਂ ਦਰਜ ਕੀਤਾ ਗਿਆ ਸੀ—

ਸਲੋਕ ॥੪੬॥
ਗੁਰ ਚੇਲੇ ਰਹਿਰਾਸ ਅੰਤਰ ਵੇਖੇ ਦੋਹਿ॥
ਸੁਆਗੀ ਹਰਿ ਪ੍ਰਭ ਹੋਇਆ ਨਾਹੀ ਮਿਲਾਵੈ ਤੋਹਿ॥

ਤਿਸਕਾ ਪਰਮਾਰਥੁ॥ "ਭਾਈ ਅਜਿਤਿਆ ਫੇਰਿ ਬਾਰਵਾ ਜਾਮਾ ਗੁਰੂ ਪਹਿਰੇਗਾ। ਬਾਰਵਾਂ ਜਾਮਾ ਗੁਰੂ ਅਵੇਹਾ ਪਹਿਰੇਗਾ। ਨਿਰਲੰਭ ਅਲੰਭ ਸਭ ਤੇ ਨਿਆਰਾ, ਨਿਰਲੇਪ ਦੁਨੀਆ ਤੇ ਰਹੈਗਾ॥ ਆਪ ਕਉ ਜਣਾਵੇਂਗਾ ਨਾਹੀ, ਨਿਰਮੋਹ ਰਹੈਗਾ"

ਅਤੇ ਜੋ ਅਲੰਭ ਜੋ ਹੈ ਸੋ ਸੋ ਪਾਰਬ੍ਰਹਮ ਕੀ ਜੋਤਿ ਹੈ॥ ਤਿਥੈ ਬਾਸਾ ਕਰੇਗਾ" ਤਿਸ ਕਉ ਕੋਇ ਲਖ ਨ ਸਕੇਗਾ। ਸੂਲੀ ਸਬਦਿ ਉਚਰੀਐਗਾ॥ ਸਬਦ ਕਮਾਈਐਗਾ। ਤਿਸ ਸਬਦੁ ਕੇ ਮਾਰਿਗ ਚਲੀਐਗਾ॥ ਅਰੁ ਜੋ ਸਿਖ ਹੋਵਿਨਿਗੇ ਤਿਨ ਕਉ ਭੀ ਸਬਦੁ ਹੀ ਕਾ ਮਾਰਗੁ ਦਸੇਗਾ। ਇਤ ਕਰਕੇ ਜਗਤ ਵਿਚ ਜੈਕਾਰ ਹੋਵੈਗਾ॥ ਉਸਤਿਤ ਹੋਵੈਗੀ॥ ਜਹਾਂ ਤੀਕ ਕੋਈ ਸਿਖ ਤੁਟਾ ਭੰਨਾ ਹੋਵੈਗਾ, ਸਭ ਜਾਇ ਪੈਰੀ ਪਵੈਗਾ॥"

"ਉਹ ਮਹਲੁ ਨਵੇਂ ਲੇਖੇ ਹੋਇਗਾ, ਅਤੇ ਨਵੇਂ ਹੀ ਲੇਖੇ ਸਿਖ ਹੋਵਨਿਗੇ। ਸਾਂਗ ਬਰਸ ਕਰਿ ਗੁਰੂ ਬੋਹਿਥਾ ਹੋਵੈਗਾ" ਜੋ ਸਿਖ ਹੋਵੈਗਾ ਸਭ ਬੋਹਿਥੈ ਪਰਿ ਚੜੇਗਾ। ਭਾਈ ਅਜਿਤਿਆ ਕੋਈ ਸਤਿਗੁਰੂ ਕਉ ਮਿਲਿਆ ਚਾਹੈ॥ ਤਾਂ ਸਭ ਗਲਾਂ ਕਬੂਲ ਕਰੇ ਤਾਂ ਸਤਿਗੁਰੂ ਕੋ ਮਿਲੈ। ਤਾਂ ਸਤਿਗੁਰੂ ਕੇ ਸਬਦਿ ਨਾਲ ਭਿਜੈ॥ ਅਤੇ ਬਚਨਾ ਉਪਰਿ ਚਲੈ। ਪਰੁ ਜਿਨਾਂ ਪਾਸੋਂ ਇਹ ਕਰਮ ਨ ਹੋਵਨਿਗੇ" ਸੰਸਾਰ ਕੀ ਲਾਜ ਕਉ ਮਰਨਿਗੇ। ਉਨਾਂ ਕਉ ਗੁਰੂ ਨ ਮਿਲੈਗਾ॥"

ਸ਼ਬਦ ਜਾਂ ਨਾਮ ਦੇ ਸਿਖਰੀ ਵਿਸਮਾਦ ਵਿਚ ਨਾਮ ਦਾਤਾ ਤੋਂ ਨਾਮ ਲੈ ਕੇ ਸਿਖ ਨਾਮਧਾਰੀ ਕਹੇ ਗਏ। ਸਬਦ ਸੂਲੀ ਉਚਰਨ ਦੀ ਅਨੁਭੂਤੀ ਵਿਚ ਕੂਕਾਂ ਮਾਰਨ ਕਾਰਣ ਹੀ ਕੂਕੇ ਕਹੇ ਗਏ। ਗਿਆਨੀ ਗਿਆਨ ਸਿੰਘ ਨਿਰਮਲਾ ਨੇ ਅਖੀਂ ਦੇਖ ਕੇ ਸਵੈ ਅਨੁਭਵ ਨਾਲ ਇਸ-ਹੋਣੀ ਨੂੰ ਪ੍ਰਮਾਣਿਤ ਕੀਤਾ ਹੈ—

ਪੰਥ ਖਾਲਸੇ ਮੇਂ ਏਕ ਸ਼ਾਖ ਕੂਕੇ ਸਿੰਘਨ ਕੀ,
ਤੀਸਕ ਬਰਸ ਤੇ ਜੋ ਬਿਦ ਤੇ ਮਹਾਨ ਹੈ।
ਸ਼ਬਦ ਕੀ ਮਸਤੀ ਮੈਂ ਹਾਲ ਤੇ ਬਿਹਾਲ ਹੋਇ,
ਸਿਰ ਤੇ ਉਤਰ ਜਾਤ ਦਸਤਾਰ ਤਾਨ ਹੈ।
ਸਹੀ ਨਾਮ ਨਾਮਧਾਰੀ ਆਹਿ ਤਿਨ ਕਾ ਉਦਾਰੀ
ਕੂਕ ਮਾਰਨੇ ਤੈ ਕੂਕੇ ਜਗਤ ਬਖਾਨ ਹੈ।

ਖਾਲਸਾ ਪੰਥ ਦੇ ਸਿਰਜਕ ਸਤਿਗੁਰੂ ਗੋਬਿੰਦ ਸਿੰਘ ਜੀ ਦੇ ਅਗਿਆਤਵਾਸ ਦੇ ਸਾਂਗ ਤ੍ਰ ਅਜਿਤੇ ਰੰਧਾਵੇ ਦੀ ਗੋਸ਼ਟਿ ਵਿਚ ਇਸ ਤਰਾਂ ਦਰਜ ਕਰਕੇ ਆਉਣ ਵਾਲੇ ਸਮੇਂ ਦੀ ਝਲਕੀ ਵੀ ਦੇ ਦਿਤੀ ਗਈ ਹੈ—

ਮਾਸ ਕੀੜਾ ਲਗਾ ਬੁਰਿਆਰਿ॥
ਭਾਉਕੇ ਫਕੜ ਹੋਇ ਖੁਆਰੁ॥
ਸਭ ਕਲਿ ਡੁਬੇ ਨਿੰਦ ਗੁਬਾਰੁ॥
ਨਾਨਕ ਦਸਵਾਂ ਰੂਪ ਅਪਾਰ॥੪੭॥

ਪਰਮਾਰਥ ਲਿਖਣ ਨਾਲ ਹੋਣ ਵਾਲੇ ਵਿਸਤਾਰ ਤੋਂ ਬਚ ਕੇ ਪਿਛਲੇ ਸਲੋਕ ਦਾ ਬਾਕੀ ਪਰਮਾਰਥ ਦਸਣਾ ਯੋਗ ਹੋਵੇਗਾ।

"ਭਾਈ ਅਜਿਤਿਆ ਦਸਵੇਂ ਜਾਮੇ ਗੁਰੂ ਕਾ ਪੰਥ ਚਲੈਗਾ॥ ਪਹੁ ਗੁਰੂ ਕੇ ਵਚਨਾ ਤੇ ਬੇਮੁਖਿ ਹੋਵਨਿਗੇ। ਜੋ ਗੁਰੂ ਕਾ ਬਚਨੁ ਏਹੁ ਹੈ। ਜੋਰ ਜੁਲਮ, ਚੋਰੀ-ਯਾਰੀ, ਪਰ ਨਿੰਦਿਆ-ਜੋ ਮੇਰਾ ਸਿਖ ਹੋਵੇ ਸੋ ਨਾ ਕਰੈ। ਸੋ ਜਾਂ ਗੁਰੂ ਜਾਮਾ ਬਦਲੈਗਾ ਤਾਂ ਸਭ ਏਹੀ ਕਰਮ ਸਿਖ ਕਰਨਿਗੇ॥ ਤਿਸ ਕਰਕੇ ਫੇਰਿ ਨਰਕ ਗਾਮੀ ਹੋਵਨਿਗੇ॥ ਗੁਰੂ ਸਬਦ ਕਾ ਰੰਗ ਨਾ ਲਗੰਗਾ। ਕਲੀ ਕਾਲ ਵਿਚ ਡੁਬਨਿਗੇ॥"

"ਬਚਾ ਬਾਰਵਾਂ ਮਹਲੁ ਭੀ ਕਰੜਾ ਮਾਰਗੁ ਦਸੇਗਾ॥"

"ਤਾਂ ਫੇਰ ਅਜਿਤੇ ਰੰਧਾਵੇ ਅਰਦਾਸ ਕੀਤੀ ਸੀ ਸਚੇ ਪਾਤਸ਼ਾਹ॥ ਪਿਛਲਾ ਕਮਾਇਆ ਏਵੇਂ ਹੀ ਬਰਬਾਦਿ ਗਿਆ। ਪਾਤਸ਼ਾਹ ਤੇਰਾ ਨਾਮੁ ਜਪਦੇ ਗਾਂਵਦੇ ਸੀ। ਤਾਂ ਬੋਲਨਾ ਹੋਇਆ। ਬਚਾ, ਸਬਦੁ ਵਿਚਿ ਭੀ ਗੁਰੂ ਨੇ ਕਾਮ, ਕ੍ਰੋਧ, ਪਰ ਨਿੰਦਾ ਮਨਹਿ ਕੀਆ ਹੈ। ਸੋਈ ਕਮਾਵਨਿਗੇ॥

"ਅਤੇ ਦਸਵਾਂ ਮਹਲ ਮਨਿ ਵਸਾਇਨਗੇ। ਅਤੇ ਆਖਨਿਗੇ। ਜੋ ਗੁਰੂ ਇਹ ਹੀ ਆਖਦਾ ਹੈ" ਅਤੇ ਸਿਖ ਆਪ ਵਿਚ ਆਖਨਿਗੇ ਜੋ ਸਿਖ ਕੋਈ ਨਾਹੀ। ਅਤੇ ਆਪ ਬਿਗਸੀਐਗਾ ਕਲੀ ਕਾਲ ਵਿਖੇ। ਦਸਵਾਂ ਅਵਤਾਰ ਭਾਰੀ ਮਹਲ ਹੋਵੈਗਾ" ਅਤੇ ਮੁਖ ਵਾਕ ਕਰਕੇ ਸਭਸੇ ਕੋ ਭੁਲਾਇ ਦੇਵੈਗਾ॥ ਗੁਰਾਂ ਨਾਲੋਂ ਭੁਲਨਿਗੇ॥ ਨਿੰਦਿਆ ਕਰਨਗੇ ਨਿੰਦਿਆ ਮਨਹਿ ਹੈ ਤਾਂ ਫੇਰ ਨਿੰਦਿਆ ਕਰਿ ਚਉਰਾਸੀ ਮੇਲੀਅਨਿਗੇ॥"

ਉਪਰੋਕਤ ਸਾਰੀ ਭਵਿਖਤ ਖਾਲਸੇ ਦੀ ਮਿਸਲਾ ਕਾਇਮ ਹੋਣ ਤੋਂ ਬਾਦ ਵਰਤਨ ਵਿਚ ਪ੍ਰਤੱਖ ਹੁੰਦੀ ਗਈ। ਮਹਾਰਾਜਾ ਰਣਜੀਤ ਸਿੰਘ ਦਾ ਖਾਲਸਾ ਰਾਜ ਸਿੱਖਾਂ ਦੇ ਖੂਨ ਨਾਲ ਲਿਬੜੀ ਤਲਵਾਰ ਨਾਲ ਆਰੰਭ ਹੋਇਆ ਸੀ। ਤਲਵਾਰ ਨਾਲ ਮਲੇਛ ਨਾਮ ਦੇ ਪ੍ਰਸੰਗ ਚਕੋਰਾਂ ਦੀ ਸੁਰਾਂ ਨਾਲ ਮੁਸਲਮਾਨ ਨਾਚੀ ਮੋਰਾਂ ਦੇ ਘੁੰਘਰੂਆਂ ਨੇ ਤਾਲ ਮਿਲਾਇਆ ਸੀ। ਇਸ ਐਯਾਸ਼ੀ ਸੁਰ ਤਾਲ ਵਿਚ ਸ਼ਬਾਬ-ਸ਼ਰਾਬ-ਕਬਾਬ ਦੇ ਖੁੱਲੇ ਦੌਰ ਚਲੇ। ਇਕ ਦਿਨ ਗਵਰਨਰ ਪੁਤਰੀ ਐਮਲੀ ਦੀ ਕਲਾ, ਹੁਸਨ ਤੇ ਜੋਬਨ ਦੇ ਦੀਵਾਨੇ ਮਹਾਰਾਜਾ ਰਣਜੀਤ ਸਿੰਘ ਨੂੰ ਐਮਲੀ ਨੇ ਜ਼ਹਿਰ ਭਰਿਆ ਜਾਮ ਪਿਆ ਦਿਤਾ। ਮਹਾਰਾਜਾ ਨੂੰ ਅਧਰੰਗ ਹੋ ਗਿਆ ਤੇ ਖਾਲਸਾ ਚਰਿਤ੍ਰ ਤੋਂ ਸਖ਼ਣੇ ਖਾਲਸਾ ਰਾਜ ਦੇ ਅੰਤ ਦਾ ਮੁੱਢ ਬੱਝ ਗਿਆ ਤੇ ਕੋਈ ਅਰਦਾਸ ਸਫਲ ਨਾ ਹੋਈ ਕਿਉਂਕਿ ਰਹਿਤਨਾਮਿਆਂ ਵਿਚ ਦਰਜ ਹੈ—

"ਰਹਿਤ ਪਿਆਰੀ ਗੁਰੂ ਕੋ, ਸਿੱਖ ਪਿਆਰਾ ਨਾਹਿ।" ਅਤੇ

"ਰਹਿਣੀ ਰਹੇ ਸੋਈ ਸਿਖ ਮੇਰਾ,
ਉਹ ਸਾਹਿਬ ਮੈਂ ਉਸਕਾ ਚੇਰਾ॥"

ਸਮੇਂ ਅਨੁਸਾਰ ਨਾਮਧਾਰੀ ਪੰਥ ਦਾ ਜੋ ਵੀ ਵਿਰੋਧ ਹੋਇਆ ਉਸਦਾ ਸੰਕੇਤ ਸਾਰ ਉਪਰੋਕਤ ਭਵਿੱਖਤ ਵਿਚ ਸਪਸ਼ਟ ਹੈ। ਧਰਮ ਦੀ ਠੇਕੇਦਾਰੀ ਨਾਲ ਜੁੜੇ ਸਿਖ ਮਹੰਤ-ਪੁਜਾਰੀ, ਸਰਦਾਰ-ਜਾਗੀਰਦਾਰ ਤੇ ਮਹਾਰਾਜਿਆਂ ਲਈ ਨਾਮਧਾਰੀ ਨਾਮ ਨਾਲ ਜੁੜੀ ਕਰੜੀ ਰਹਿਤ ਮਰਯਾਦਾ ਸਵੀਕਾਰ ਕਰਨੀ ਸੌਖੀ ਨਹੀਂ ਸੀ। ਸਗੋਂ ਪਤਿਤ ਪੁਣੇ ਵਿਚ ਵਿਰੋਧ ਦਾ ਰਾਹ ਸੌਖਾ ਸੀ ਜੋ ਸੰਸਾਰੀ ਐਯਾਸ਼ੀ ਅਤੇ ਬਿਦੇਸ਼ੀ ਫਿਰੰਗੀ ਹਕੂਮਤ ਦੀ ਰਹਿਨੁਮਾਈ ਵਿਚ ਸੁਵਿਧਾ ਵਰਧਕ ਸੀ। ਧਰਮ ਦੇ ਠੇਕੇਦਾਰਾਂ ਦੇ ਤਿੰਨ ਪੱਖਾਂ ਨਾਲ ਅੰਗ੍ਰੇਜ਼ੀ ਪੜ੍ਹਿਆ ਦਾ ਚੌਥਾ ਪਾਵਾ ਰਲ ਗਿਆ ਅਤੇ ਟੋਪੀ ਵਾਲੇ ਦੇ ਰਾਜ" ਦੀ ਅਰਦਾਸਾਂ ਕਰਨ ਵਾਲਾ ਪੂਰਾ ਮੰਚ ਤਿਆਰ ਹੋ ਗਿਆ। ਇਹ ਮੰਚ ਸਿੰਘ ਸਭਾ ਨਾਮ ਨਾਲ ਵਿਕਸਿਤ ਹੋ ਕੇ ਚੀਫ ਖਾਲਸਾ ਦੀਵਾਨ ਦੇ ਰੂਪ ਵਿਚ ਅੰਗ੍ਰੇਜ਼ੀ ਦਾਸਤਾਂ ਨੂੰ ਮਹਿਮਾ ਮੰਡਿਤ ਕਰਨ ਵਾਲਾ ਨਿੱਗਰ ਬੁਲਾਰਾ ਬਣਿਆ। ਇਸ ਦੌਰ ਵਿਚ ਜਨਮ ਸਾਖੀ ਉਤੇ ਪਹਿਲਾ ਕਾਟ ਕੁਹਾੜਾ ਲਗਿਆ, ਕਿਉਂਕਿ ਅਜਿਤੇ ਰੰਧਾਵੇ ਦੀ ਗੋਸ਼ਟਿ ਤੇ ਹੋਰ ਭਵਿੱਖਤ ਬਾਣੀਆਂ ਦੀ ਚਰਚਾ ਟੋਡੀ ਬੱਚਿਆਂ ਦੀ ਅੰਗ੍ਰੇਜ਼ ਨਮਕ ਹਲਾਲੀ ਦੀ ਰੁਕਾਵਟਾਂ ਬਣ ਖਲੋਂਦੀ ਸੀ। ਭਾਈ ਬਾਲੇ ਦੀ ਜਨਮ ਸਾਖੀ ਨੂੰ ਸੰਸੇ ਗ੍ਰਸਤ ਤੇ ਅਪ੍ਰਮਾਣਿਕ ਕਰਨ ਦੇ ਹਥਕੰਡਿਆਂ ਲਈ ਪਰੰਪਰਾ ਅਨੁਸਾਰ-ਕੱਤਕ ਦੀ ਪੂਰਨਮਾਸੀ ਗੁਰੂ ਨਾਨਕ ਪੁਰਬ ਨੂੰ ਝੁਠਲਾਇਆ ਗਿਆ ਤੇ ਚਰਚਾ ਛਿੜੀ-ਕੱਤਕ ਕਿ ਵੈਸਾਖ ? ਪਰ ਕੱਤਕ ਦੀ ਪੂਰਨਮਾਸ਼ੀ ਗੁਰਪੁਰਬ ਦੇ ਰੂਪ ਵਿਚ ਕਾਇਮ ਰਹੀ ਅਤੇ ਅਜਿਤੇ ਰੰਧਾਵੇ ਦੀ ਗੋਸ਼ਟਿ ਦੀ ਭਵਿਖਤ ਅਨੁਸਾਰ ਬਾਹਰਵੇਂ ਜਾਮੇ ਦੀ ਪ੍ਰਮਾਣਿਕਤਾ ਅਤੇ ਨਾਮਧਾਰੀ ਪੰਥ ਦੀ ਹੋਂਦ ਵੀ ਸਥਾਪਿਤ ਰਹੀ। ਬਾਹਰਵੇਂ ਜਾਮੇ ਬਾਰੇ ਦਸ਼ਮੇਸ਼ ਰਚਨਾ-ਗੁਰਿਡਨਾਮਾ ਵੀ ਵਿਸਤਾਰ ਨਾਲ ਘੋਸ਼ਿਤ ਕਰਦੀ ਹੈ—

ਦੁਆਦਸ ਪੁਰਖ ਹੈ ਆਦਿ ਸੇ ਸਭਹਨ ਕੈ ਸਿਰਮੌਰ॥
ਸ਼ਕਤ ਅਨੰਤੀ ਆਇਗੋ ਆਦਿ ਇਹੈ ਨਹੀਂ ਅਉਰ॥
ਜਾ ਕਉ ਸੁਰ ਜਸ ਰਟਤ ਹੈ ਸੇਖਕ ਕੋਟਿ ਮਹੇਸ॥
ਸੋ ਪ੍ਰਗਟੇਗਾ ਪ੍ਰਿਥੀ ਪਰ ਕੁਲ ਛਤ੍ਰੀਯਨ ਦਨੇਸ॥

ਅੰਗ੍ਰੇਜ਼ੀ ਰਾਜ ਦੀ ਸਰਪ੍ਰਸਤੀ ਹੇਠ ਧਰਮ ਦੇ ਠੇਕੇਦਾਰਾਂ ਨੇ ਆਪਣੇ ਇਤਿਹਾਸ ਨਾਲ ਜੁੜੇ ਬਹੁਤੇ ਗ੍ਰੰਥ ਅਪ੍ਰਮਾਣਿਕ ਕਰਦੇ ਹੋਏ ਦਸਮ ਗੁਰੂ ਗ੍ਰੰਥ ਨੂੰ ਵੀ ਸੰਸੇ ਗ੍ਰਸਤ ਕਰਾਰ ਦਿੱਤਾ। ਸਿੰਘ ਸਭਾ ਅੰਮ੍ਰਿਤਸਰ (ਸਥਾਪਿਤ ੧੮੭੩ ਅਕਤੂਬਰ) ਵਿਚ ਖੁਰਸ਼ੀਦ ਖਾਲਸਾ ਪੁਸਤਕ ਦਾ ਮਸਲਾ ਪੇਸ਼ ਹੋਇਆ ਜਿਸ ਵਿਚ ਸਤਿਗੁਰੂ ਰਾਮ ਸਿੰਘ ਜੀ ਨੂੰ ਬਾਹਰਵਾਂ ਗੁਰੂ ਸਵੀਕਾਰ ਕੀਤਾ ਗਿਆ ਸੀ। ਸਿੰਘ ਸਭਾ ਦੇ ਇਕ ਮੁਖੀ ਅਤੇ ਬੇਦੀ ਬੰਸ ਦੀ ਗੱਦੀ ਲਾਉਣ ਵਾਲੇ ਬਾਬਾ ਖੇਮ ਸਿੰਘ ਬੇਦੀ ਨੇ ਬਾਹਰਵੇਂ ਗੁਰੂ ਦੀ ਹੋਂਦ ਨੂੰ ਸਵੀਕਾਰ ਕਰ ਕੇ ਪੁਸਤਕ ਵਿਰੁਧ ਮਤਾ ਪਾਸ ਨਾ ਹੋਣ ਦਿੱਤਾ। ਅੰਗ੍ਰੇਜ਼ੀ ਦਾ ਪ੍ਰੋ. ਗੁਰਮੁਖ ਸਿੰਘ ਨੇ ਸਿੰਘ ਸਭਾ ਲਾਹੌਰ ਬਣਾ ਕੇ ਪਦਾਸੀਨ ਗਵਰਨਰ ਪੰਜਾਬ ਨੂੰ ਸਰਪ੍ਰਸਤ ਥਾਪ ਦਿਤਾ ਤੇ ਇਸ ਤਰ੍ਹਾਂ ਸਿੰਘ ਸਭਾਈ ਫਲਸਫਾ ਪ੍ਰਗਟ ਕਰਨ ਵਾਲਾ ਪ੍ਰੋ. ਗੁਰਮੁਖ ਸਿੰਘ ਈਸਾਈ ਤਾਂ ਨਾ ਬਣਿਆ ਪਰ ਸੰਨ ੧੮੮੭ ਵਿਚ ਸਿੱਖੀ ਤੋਂ ਜ਼ਰੂਰ ਖਾਰਿਜ ਕੀਤਾ ਗਿਆ। ਬ੍ਰਹਮ ਸਮਾਜ (ਸਥਾਪਨਾ ੧੮੨੮—) ਦੇ ਸੰਸਥਾਪਕ ਰਾਜਾ ਰਾਮ ਮੋਹਨ ਰਾਏ ਬਾਰੇ ਵੀ ਸਨਾਤਨ ਮਾਨਸਿਕਤਾ ਨੇ ਇਹ ਨਤੀਜਾ ਕੱਢ ਲਿਆ ਸੀ ਕਿ ਰਾਜਾ ਰਾਮ ਮੋਹਨ ਰਾਏ ਭਾਵੇਂ ਇਸਾਈ ਨਹੀਂ ਬਣਿਆ ਪਰ ਹਿੰਦੂ ਵੀ ਨਹੀਂ ਰਹਿਆ। ਸਵਾਮੀ ਵਿਵੇਕਾਨੰਦ ਦੀ ਸ਼ੁਹਰਤ ਤੋਂ ਈਰਖਾ ਕਰਦੇ ਹੋਏ ਕੇਸ਼ਵ ਸੇਨ (ਰਾਜਾ ਰਾਮ ਮੋਹਨ ਰਾਏ ਦਾ ਉਤਰਾਧਿਕਾਰੀ) ਨੇ ਸਵਾਮੀ ਵਿਵੇਕਾਨੰਦ ਵਿਰੁੱਧ ਰੱਜ ਕੇ ਜ਼ਹਿਰ ਉਗਲਿਆ ਸੀ।

ਇਸ ਤਰ੍ਹਾਂ ਬਾਹਰਵੇਂ ਜਾਮੇ ਦੇ ਅਵਤਾਰ ਬਾਰੇ ਪੌਰਾਣਿਕ ਗ੍ਰੰਥਾਂ ਵਿਚੋਂ ਵੀ ਭਵਿੱਖਤ ਉਲੇਖ ਲੱਭੇ ਜਾ ਸਕਦੇ ਹਨ। ਜਦੋਂ ਸਿੱਖ ਧਰਮ ਦੇ ਵਿਕਾਸ ਨਾਲ ਜੁੜੇ ਗ੍ਰੰਥਾਂ ਦੀ ਭਵਿੱਖਤ ਦੇ ਸੂਰਜ ਚਾਣਨੇ ਤੋਂ ਹੀ ਮੁਨਕਰ ਹੋਇਆ ਜਾ ਰਿਹਾ ਹੈ ਤਾਂ ਫੇਰ ਬਾਹਰਲੀ ਚਰਚਾ ਅਜੇ ਬੇਮਾਨੀ ਹੈ। ਪਰ ਜਦੋਂ ਚਾਰਯੁਗੀ ਧਰਮ-ਅਵਤਾਰ-ਚਰਚਾ ਹੋਵੇਗੀ ਤਾਂ ਇਹ ਆਲੇਖ ਸਵੀਕਾਰੇ ਜਾਣਗੇ।

ਜਾਹੀ ਕੁਲ ਤੇ ਪ੍ਰਗਟ ਹੋਏ ਤਾਹੀ ਕੁਲ ਕੋ ਨਾਮ

ਸਤਿਗੁਰੂ ਰਾਮ ਸਿੰਘ ਜੀ ਨੇ ਸੌ ਸਾਖੀ ਅਨੁਸਾਰ ਬਾਢੀ ਸੁਤ ਦੇ ਰੂਪ ਵਿਚ ਅਵਤਾਰ ਧਾਰਿਆ। ਪਰ ਇਤਿਹਾਸ ਨੇ ਅਜੇਹੀ ਹੀ ਕਰਵਟ ਲਈ ਕਿ ਕੁਲ ਦਾ ਨਾਮ ਹੀ ਰਾਮਗੜ੍ਹੀਆ ਬਣ ਗਿਆ। ਸਿੱਖ ਕੌਮ ਵਿਚ ਜੱਸਾ ਸਿੰਘ ਨਾਮੀ ਤਿੰਨ ਮਹਾਂਪੁਰਖ ਹੋਏ ਹਨ। ਸੰਘਰਸ਼ ਕਾਲ ਵਿਚ ਨਵਾਬ ਕਪੂਰ ਸਿੰਘ ਦੀ ਸਰਪ੍ਰਸਤੀ ਹੇਠ ਪਾਲਿਤ ਜੱਸਾ ਸਿੰਘ ਕਲਾਲ ਨੇ ਜੱਸਾ ਸਿੰਘ ਆਹਲੂਵਾਲੀਆ ਦੇ ਰੂਪ ਵਿਚ ਸਿੱਖ ਕੌਮ ਦੀ ਰਹਿਨੁਮਾਈ ਕਰਦੇ ਹੋਏ ਸੁਲਤਾਨ-ਉਲ-ਮੁਲਕ ਦਾ ਗੌਰਵ ਪ੍ਰਾਪਤ ਕਰ ਕੇ ਬਾਬਾ ਬੰਦਾ ਸਿੰਘ ਬਹਾਦੁਰ ਤੋਂ ਬਾਦ ਸਿੱਖ ਕੌਮ ਦਾ ਦੂਜਾ ਸਿੱਕਾ ਜਾਰੀ ਕੀਤਾ। ਇਸ ਨਾਇਕ ਦੇ ਸਮਾਨਾਂਤਰ ਹੀ ਜੱਸਾ ਸਿੰਘ ਠੋਕਾ (ਤਰਖਾਨ) ਪਹਿਲਾ ਗੈਰ

ਜੱਟ ਜਥੇਦਾਰ ਮਸ਼ਹੂਰ ਹੋਇਆ। ਕਾਜ਼ੀ ਨੂਰ ਮੁਹੰਮਦ ਨੇ ਇਸਦੀ ਬਹਾਦਰੀ ਦੀ ਵਿਸ਼ੇਸ਼ ਪ੍ਰਸੰਸਾ ਕੀਤੀ ਹੈ। ਜੰਮਦੀ ਧੀ ਮਾਰਨ ਕਾਰਣ ਪੰਥ ਤੋਂ ਛੇਕਿਆ ਗਿਆ ਤੇ ਮੁਗਲ ਸੈਨਾ ਵਿਚ ਤਿੰਨ ਸੌ ਸਵਾਰਾਂ ਦਾ ਸੈਨਾਪਤੀ ਬਣਿਆ। ਰਾਮ ਰੌਨੀ ਦੇ ਘੇਰੇ ਵਿਚ ਜਦੋਂ ਕੱਚੇ ਕਿੱਲੇ ਅੰਦਰ ਸਿੰਘਾਂ ਨੇ ਸ਼ਹੀਦੀ ਪਾਉਣ ਦੀ ਮਜਬੂਰੀ ਦੇ ਜੈਕਾਰੇ ਬੁਲਾਏ ਤਾਂ ਜੱਸਾ ਸਿੰਘ ਠੋਕੇ ਨੇ ਤੀਰ ਰਾਹੀਂ ਰੁੱਕਾ ਅੰਦਰ ਭੇਜ ਕੇ ਪੰਥ ਕੋਲੋਂ ਮਾਫੀ ਮੰਗ ਕੇ ਨਾਲ ਹੀ ਸ਼ਹੀਦ ਹੋਣ ਦੀ ਮੰਜੂਰੀ ਮੰਗੀ। ਸੁਯੋਗ ਜਥੇਦਾਰਾਂ ਨੇ ਬੇਨਤੀ ਕਬੂਲ ਕਰ ਕੇ ਰਲ ਕੇ ਜੰਗ ਲੜੀ ਤੇ ਜਿੱਤ ਲਈ। ਰਾਮ ਰੌਣੀ ਦਾ ਕਿਲਾ ਪੱਕੀ ਤਰ੍ਹਾਂ ਉਸਾਰਿਆ ਅਤੇ ਇਸ ਦਾ ਨਾਮ ਰਾਮਗੜ੍ਹ ਰਖ ਕੇ ਪਹਿਲਾ ਕਿਲੇਦਾਰ ਜੱਸਾ ਸਿੰਘ ਠੋਕਾ ਨੂੰ ਬਣਾਇਆ ਗਿਆ। ਸੂਰਬੀਰਤਾ ਦੇ ਸਿਖਰ ਬਾਬਾ ਜੱਸਾ ਸਿੰਘ ਕਿਲੇਦਾਰ ਨੂੰ ਸਤਿਕਾਰ ਨਾਲ ਜੱਸਾ ਸਿੰਘ ਰਾਮਗੜ੍ਹੀਆ ਕਿਹਾ ਜਾਣ ਲਗ ਪਿਆ ਤੇ ਤਰਖਾਨਾਂ ਦੀ ਕੁਲ ਯੁਗਾਵਤਾਰ ਰਾਮ-ਨਾਮ ਜੁੜ ਗਈ।

ਇਸ ਤਰ੍ਹਾਂ ਸਤਿਗੁਰੂ ਰਾਮ ਸਿੰਘ ਜੀ ਦੇ ਅਵਤਾਰ ਤੋਂ ਪਹਿਲਾਂ ਹੀ ਰਾਮ ਦੇ ਭਗਤ ਬਾਬਾ ਜੱਸਾ ਸਿੰਘ ਨੂੰ ਰਾਮਗੜ੍ਹੀਆ ਕੁਲ ਦਾ ਹੋਣ ਦਾ ਮਾਨ ਮਿਲ ਗਿਆ। ਇਸ ਤਰ੍ਹਾਂ ਜੱਸਾ ਸਿੰਘ ਨਾਮੀ ਤੀਜੇ ਮਹਾਂਪੁਰਖ ਦੇ ਘਰ—

ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ॥
ਨਿਰੰਕਾਰਿ ਆਕਾਰੁ ਜੋਤਿ ਜਗ ਮੰਡਲਿ ਕਰਿਯਉ॥

ਸਤਿਗੁਰੂ ਰਾਮ ਸਿੰਘ ਜੀ ਨੇ ਵਿਲੱਖਣ ਢੰਗ ਨਾਲ ਅਵਤਾਰ ਪ੍ਰਗਟ ਕੀਤਾ। ਇਸ ਅਵਤਾਰ ਦੀ ਰਾਮ ਕੁਲ ਪਰੰਪਰਾ ਬਾਰੇ ਗੁਰਿਡਨਾਮੇ ਵਿਚ ਪਹਿਲਾਂ ਹੀ ਦਰਜ ਕੀਤਾ ਗਿਆ ਸੀ—

ਜਾਮਾ ਪਹਿਰੇ ਬਾਰਵਾਂ ਪ੍ਰਗਟੇ ਆਦਿ ਰਘੁਬੰਸ॥
ਸੰਗਤ ਮਿਲੈ ਅਨੰਤ ਤਬ ਮਾਨੋ ਕੋਟ ਸਹੰਸ॥੧੧॥

ਯਾਹੀ ਕੁਲ ਤੇ ਪ੍ਰਗਟ ਹੋਇ ਤਾਹੀ ਕੁਲ ਕੋ ਨਾਮ॥
ਪੁਨ ਦੁਆਦਸ ਗੁਰਿਡ ਕੋ ਮੇਰੀ ਹੈ ਪ੍ਰਨਾਮ॥੧੪॥

**ਬਸੰਤ ਦੀ ਮਹਿਕ**

ਸਤਿਗੁਰੂ ਨਾਨਕ ਦਾ ਪ੍ਰਕਾਸ਼ ਪੁਰਬ ਭਾਵੇਂ ਕੱਤਕ ਦੀ ਪੂਰਨਮਾਸ਼ੀ ਮੰਨਿਆ ਜਾਵੇ ਜਾਂ ਵੈਸਾਖੀ, ਦੋਵੇਂ ਦਿਨ ਪੌਰਾਣਿਕ ਉਪਮਾ ਨਾਲ ਪਰੁਚੇ ਹੋਏ ਹਨ। ਇਸੇ ਤਰ੍ਹਾਂ ਬਸੰਤ ਪੰਚਮੀ ਦਾ ਦਿਨ ਸਰਸਵਤੀ ਦੇਵੀ ਦੇ ਜਨਮ ਦਿਨ ਰੂਪ ਵਿਚ ਸਥਾਪਿਤ ਹੈ ਅਤੇ ਸਰਸਵਤੀ ਪੂਜਨ ਕੀਤਾ ਜਾਂਦਾ ਹੈ। ਬਸੰਤ ਰਿਤੂ ਦੇ ਆਗਮਨ ਦੇ ਪ੍ਰਤੀਕ ਇਸ ਦਿਨ ਹੀ ਕਾਮਦੇਵ ਦਾ ਜਨਮ ਹੋਇਆ ਸੀ ਅਤੇ ਮੈਥੁਨ ਸ੍ਰਿਸ਼ਟੀ ਦਾ ਮੂਲ ਰਚਿਆ ਗਿਆ ਸੀ। ਇਸ ਤੋਂ ਪਹਿਲਾ ਸੰਕਲਪ ਸ੍ਰਿਸ਼ਟੀ ਹੀ ਰਚੀ ਗਈ ਸੀ ਪਰ ਉਸ ਵਿਚ ਵਿਕਾਸ ਨਹੀਂ ਸੀ ਹੋ ਰਿਹਾ। ਫੇਰ ਪੂਰਨ ਪੁਰਖ ਨੇ ਅਰਧ ਨਾਰੀਸ਼ਵਰ ਦਾ ਰੂਪ ਧਾਰ ਕੇ ਪੁਰਖ ਤੇ ਨਾਰੀ ਦੇ ਦੋ ਹਿੱਸੇ ਵੱਖ ਕੀਤੇ। ਇਸ ਪੁਰਖ ਵਿਚ ਇਸਤਰੀ ਨਾਲ ਅਤੇ ਇਸਤਰੀ ਵਿਚ ਪੁਰਖ ਨਾਲ ਇਕ ਹੋਣ ਦੀ ਕਾਮਨਾ (ਕਾਮ-ਭਾਵਨਾ) ਜਗਾਈ ਗਈ ਜਿਸ ਦੇ ਲਈ ਰੱਤੀ ਕ੍ਰਿਯਾ (ਮੈਥੁਨ) ਦਵਾਰਾ ਸ੍ਰਿਸ਼ਟੀ ਵਿਸਤਾਰ ਆਰੰਭ ਹੋਇਆ।

ਕਾਮਦੇਵ ਦੇ ਜਨਮ ਨਾਲ ਬ੍ਰਹਮਾ ਦੇ ਮਨ ਵਿਚ ਆਪਣੀ ਮਾਨਸ ਪੁਤਰੀ ਸੰਧਿਆ ਲਈ ਕਾਮ ਵਾਸ਼ਨਾ ਜਾਗਰਤ ਹੋਈ ਅਤੇ ਇਕ ਵਾਰੀ ਇਸ ਭਾਵ ਵਿਚ ਸੰਧਿਆ ਵੀ ਰੁੜ ਗਈ। ਬ੍ਰਹਮਾ ਨੂੰ ਸ਼ਿਵ ਜੀ ਨੇ ਸਜਾ ਦਿਤੀ ਅਤੇ ਧਰਤੀ ਤੇ ਬ੍ਰਹਮਾ ਦੀ ਪੂਜਾ ਪੁਸ਼ਕਰ ਤਕ ਸੀਮਤ ਰਹਿ ਗਈ। ਸੰਧਿਆ ਨੇ ਘੋਰ ਤਪ ਕਰ ਕੇ ਨਵਾਂ ਜਨਮ ਅਰੁਦੰਤੀ ਦੇ ਰੂਪ ਵਿਚ ਲਿਆ ਤੇ ਰਿਸ਼ੀ ਵਸ਼ਿਸ਼ਟ ਨਾਲ ਵਿਆਹ ਹੋਇਆ।

ਬਸੰਤ ਪੰਚਮੀ ਦੇ ਇਸ ਮਹੱਤਵ ਪੂਰਨ ਦਿਨ ਪ੍ਰਗਟ ਪ੍ਰਕਾਸ਼ ਅਵਤਾਰ ਲੈ ਕੇ ਸਤਿਗੁਰੂ ਰਾਮ ਸਿੰਘ ਜੀ ਮਨੁੱਖੀ ਆਦਿਮ ਕਾਮ ਭੁੱਖ ਨੂੰ ਸਮਾਜਿਕਤਾ ਦਾ ਜਾਮਾ ਪੁਆਉਣ ਲਈ ਸੱਤਰ ਸਾਲ ਦੇ ਰੰਡੇ ਜਾਂ ਰੰਡੀ ਨੂੰ ਵੀ ਵਿਆਹ ਕਰਕੇ ਬੰਧਨ ਵਿਚ ਰਹਿਣ ਦਾ ਉਪਦੇਸ਼ ਦਿਤਾ। ਇਸ ਆਦਿ ਪੁਰਖ ਨੇ ਰਹਿਤ ਮਰਯਾਦਾ ਦੇ ਕਰੜੇ ਨਿਯਮਾਂ ਹੇਠ ਪੰਥ ਰਚਨਾ ਕਰਦੇ ਹੋਏ ਸਮਾਜ ਦੇ ਔਧ ਦੇ ਵਿਰੁੱਧ ਕੀਤੇ ਜਾ ਰਹੇ ਹਰੇਕ ਅਨਿਆਂ ਦਾ ਭਰਪੂਰ ਵਿਰੋਧ ਕੀਤਾ। ਨਾਮਧਾਰੀ ਪੰਥ ਲਈ ਸੱਚੇ ਸੁੱਚੇ ਜੀਵਨ ਦੇ ਮਿਆਰ ਸਥਾਪਿਤ ਕਰ ਕੇ ਕਲਜੁਗ ਦੇ ਵਿਚ ਸਤਿਜੁਗ ਦਾ ਵਰਤਾਰਾ ਵਰਤਾ ਕੇ ਕ੍ਰਿਯਾਸ਼ੀਲ ਰੂਪ ਵਿਚ ਮਰਯਾਦਾ ਪੁਰਸ਼ੋਤਮ ਦੇ ਆਦਰਸ਼ਾਂ ਦਾ ਪ੍ਰਗਟਾਵਾ ਕੀਤਾ। ਇਹ ਸਾਰੇ ਪ੍ਰਯਾਸ ਸਨ ੧੮੭੨ ਵਿਚ ਪਰਦੇਸ (ਰੰਗੂਨ) ਜਾ ਕੇ ਵੀ ਜਾਰੀ ਰਹੇ ਅਤੇ ਹਰੇਕ ਹੁਕਮ ਨਾਮੇ ਵਿਚ ਨਾਮ ਸਿਮਰਨ, ਗੁਰਬਾਣੀ ਪਾਠ, ਸਦਾਚਾਰੀ ਜੀਵਨ ਦੇ ਨਾਲ ਸਮਾਜ ਦੇ ਔਧ ਦੇ ਪੂਰਨ ਵਿਕਾਸ ਲਈ ਉਪਦੇਸ਼ ਦਰਜ ਕੀਤਾ ਗਿਆ। ਨਾਮਧਾਰੀ ਸਮਾਜ ਦੀ ਸ੍ਰੇਸ਼ਟਤਾ ਪ੍ਰਗਟ ਕਰਦੇ ਹੋਏ ਸਤਿਗੁਰੂ ਰਾਮ ਸਿੰਘ ਜੀ ਨੇ ਮਸਤੀ ਵਿਚ ਇਕ ਵਾਰੀ ਫਰਮਾਇਆ ਸੀ, "ਨਾਮਧਾਰੀਆਂ ਤੋਂ ਉੱਚਾ ਸੁੱਚਾ ਮੈਂ ਦਰਗਾਹ ਵਿਚ ਵੀ ਕੋਈ ਨਹੀਂ ਛਡਿਆ।"

**ਜੁਗ ਜੁਗ ਸਤਿਗੁਰ ਧਰੇ ਅਵਤਾਰੀ**

ਅਵਤਾਰ, ਗੁਰੂ, ਪੈਗੰਬਰ ਤੇ ਸੰਤ ਫਕੀਰ ਵੱਖ ਵੱਖ ਜਾਮਿਆਂ ਵਿਚ ਧਰਤੀ ਤੇ ਵਿਚਰਦੇ ਹਨ। ਸਾਰੀ ਮਨੁਖਤਾ ਨੂੰ ਇਕ ਸਮਾਨ ਉਪਦੇਸ਼ ਦੇਣ ਵਾਲੇ ਅਵਤਾਰ ਤੇ ਗੁਰੂਆਂ ਨੂੰ ਸ੍ਰਿਸ਼ਟੀ ਕਰਤਾ ਦੇ ਹੁਕਮ ਵਿਚ ਵਰਤਾਰਾ ਵਰਤਾਉਂਦੇ ਹੋਏ ਘੋਸ਼ਿਤ ਕਰਨਾ ਪੈਂਦਾ ਹੈ– (ਭਗਵਤ ਗੀਤਾ-ਅਧਿਆਏ ਚਾਰ)

ਯਦਾ ਯਦਾਹਿ ਧਰਮਸ੍ਯ ਗਲਾਨਿਰ ਭਵਤਿ ਭਾਰਤ,
ਅਭਯੁਤਥਾਨਮ ਧਰਮਸ੍ਯ ਤਦਾਤਮਾਨੰ ਸ੍ਰਿਜਾਮਯਹਮ੍॥੩॥
ਪਰਿਤ੍ਰਾਣਾਯ ਸਾਧੂਨਾਂ ਵਿਨਾਸ਼ਾਯ ਚ ਦੁਸ਼ ਕ੍ਰਿਤਾਮ੍।
ਧਰਮ ਸੰਸਥਾਪਨਾਰਥਾਯ ਸੰਭਵਾਮਿ ਯੁਗੇ ਯੁਗੇ॥ ੮॥

ਅਜੇਹੀ ਘੋਸ਼ਣਾ ਦਸ਼ਮੇਸ਼ ਸਤਿਗੁਰੂ ਨੇ ਬਚਿਤ੍ਰ ਨਾਟਕ ਵਿਚ ਵੀ ਦੁਹਰਾਈ ਹੈ। ਅੰਗ੍ਰੇਜ ਵਪਾਰੀ ਬਣ ਕੇ ਭਾਰਤ ਵਿਚ ਆਏ ਸਨ ਅਤੇ ਬਿੱਲੀ ਵਰਗੀ ਦਾਅਖੋਰੀ ਨਾਲ ਇਥੇ ਰਾਜ ਕਰਨ ਲਗ ਪਏ। ਮਹਾਰਾਜ ਰਣਜੀਤ ਸਿੰਘ ਜਦੋਂ ਖਾਲਸਾ ਰਾਜ ਸਥਾਪਿਤ ਕਰ ਰਿਹਾ ਸੀ ਤਾਂ ਅੰਗ੍ਰੇਜ ਹੁਕਮਰਾਨ ਲੁਧਿਆਣੇ ਵਿਚ ਬੈਠ ਕੇ ਸਿੱਖ ਕੌਮ ਦੇ ਹਠੀਲੇ-ਜੋਸ਼ੀਲੇ ਇਤਿਹਾਸ ਦੀ ਜਾਣਕਾਰੀ ਲੈ ਰਹੇ ਸਨ। ਪਹਿਲਾਂ ਬੂਟੇ ਸ਼ਾਹ ਤੋਂ ਸਿੱਖ ਇਤਿਹਾਸ ਲਿਖਵਾਇਆ ਗਿਆ ਤੇ ਫੇਰ ਕੈਪਟਨ ਮਰੇ ਨੇ ਰਤਨ ਸਿੰਘ ਭੰਗੂ ਕੋਲੋਂ ਇਸ ਕੌਮ ਦੀ ਗੌਰਵ ਚੇਤਨਾ ਦੀ ਪੂਰੀ ਜਾਣਕਾਰੀ ਲਈ। ਇਸ ਤਰ੍ਹਾਂ ਪੂਰੀ ਜਾਣਕਾਰੀ ਲੈ ਕੇ ਹੀ ਉਨ੍ਹਾਂ ਨੇ ਲਾਹੌਰ ਦੇ ਭੇਖੀ-ਸਿੱਖ ਸਰਦਾਰਾਂ ਨਾਲ ਗਠਜੋੜ ਕੀਤੀ। ਅਜਿਹੇ ਭੇਖੀ ਡੋਗਰੇ, ਮਿਸੁਰ ਬ੍ਰਾਹਮਣ ਤੇ ਹੋਰ ਅਣਮੱਤੀਆਂ ਦੀ ਸੁਆਰਥ ਲਿਪਸਾ ਨੇ ਉਨ੍ਹਾਂ ਨੂੰ ਸਿਖ (ਆਡੰਬਰੀ) ਬਣਾਇਆ ਸੀ। ਇਨ੍ਹਾਂ, ਅਕ੍ਰਿਤਘਨਾਂ ਦੀ ਮਦਦ ਨਾਲ ਜਿਸ ਤਰ੍ਹਾਂ ਅੰਗ੍ਰੇਜ ਕੌਮ ਨੇ ਸਿੱਖ ਰਾਜ ਤੇ ਕਬਜ਼ਾ ਕੀਤਾ ਸੀ, ਉਹ ਸਾਰੀ ਹਕੀਕਤ ਸੰਤ ਸਿਪਾਹੀ ਸਤਿਗੁਰੂ ਰਾਮ ਸਿੰਘ ਨੇ ਅੱਖੀਂ ਦੇਖੀ ਸੀ ਤੇ ਦੂਰ ਦ੍ਰਿਸ਼ਟੀ ਨਾਲ ਉਸਦੇ ਨਤੀਜੇ ਪਹਿਲਾਂ ਹੀ ਪਰਗਟ ਕੀਤੇ ਸੀ। ਅਜੇਹੀ ਭਵਿੱਖ ਬਾਣੀਆਂ ਨੂੰ ਮਸਤਾਨੇ ਦੇ ਬੋਲੇ ਸਮਝ ਕੇ ਹਾਸੀ ਵਿਚ ਉਡਾਇਆ ਗਿਆ ਤੇ ਮਹਾਰਾਜ ਸ਼ੇਰ ਸਿੰਘ ਨੇ ਲਾਹੌਰ ਵਿਚ ਅੰਗ੍ਰੇਜ਼ੀ ਬੈਂਡ ਵਜਵਾ ਕੇ ਅਜਿਹੀ ਭਵਿੱਖਤ ਨੂੰ ਵਰਤਨ ਲਈ ਜਿਵੇਂ ਆਪ ਹੀ ਸੱਦਾ ਦੇ ਦਿਤਾ ਸੀ।

**ਜੀਵਨ ਚਰਿਤ-ਪੰਛੀ ਝਾਤ**

ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਤੱਖ ਜੀਵਨ ਨੂੰ ਹੇਠਲੇ ਹਿੱਸਿਆਂ ਵਿਚ ਵੰਡਿਆ ਤੇ ਚਿਤਰਿਆ ਜਾ ਸਕਦਾ ਹੈ–

੧. ਅਵਤਾਰ ਪ੍ਰਕਾਸ਼ (੩ ਫਰਵਰੀ ੧੮੧੬) ਤੋਂ ਮਹਾਰਾਜਾ ਰਣਜੀਤ ਸਿੰਘ ਦੀ ਘੁੜਸਵਾਰ ਨੌਨਿਹਾਲ ਸਿੰਘ ਰੈਜੀਮੈਂਟ ਵਿਚ ਭਰਤੀ ਹੋਣ ਤਕ। ਇਸ ਕਾਲ ਵਿਚ ਆਪ ਦੀ ਬਾਲ ਲੀਲਾ, ਕਿਰਤ ਲੀਲਾ, ਤੇ ਗ੍ਰਹਿਸਤ ਦਾ ਆਰੰਭ ਵਾਚਿਆ ਜਾ ਸਕਦਾ ਹੈ।

੨. ਫੌਜ ਦੀ ਨੌਕਰੀ (੧੮੩੬) ਤੋਂ ਮੁਦਕੀ ਜੰਗ ਸਮੇਂ (੧੮੪੫) ਨੌਕਰੀ ਛਡ ਕੇ ਆਉਣ ਦਾ ਸਮਾ। ਇਸ ਸਮੇਂ ਵਿਚ ਫੌਜ ਦੀ ਛਾਵਨੀ ਵਿਚ ਨਿਰਮਲੇ ਸਿੱਖਾਂ ਨਾਲ ਸੰਪਰਕ ਹੋਣ ਦਾ ਜ਼ਿਕਰ ਆਪਦੇ ਹੁਕਮਨਾਮਿਆਂ ਵਿਚ ਹੋਇਆ ਹੈ। ਸੰਨ ੧੮੪੧ ਵਿਚ ਆਪਦੇ ਪ੍ਰਭਾਵ ਨਾਲ ਬੁਰਛਾ ਗਰਦੀ ਵਿਚ "ਭਗਤਾਂ ਦੀ ਰੈਜੀਮੈਂਟ" ਦੇ ਨਾਮ ਨਾਲ ਮਸ਼ਹੂਰ ਰੈਜੀਮੈਂਟ ਨੂੰ ਪਿਸ਼ੌਰ ਤੋਂ ਖਜ਼ਾਨਾ ਲਿਉਣ ਦੀ ਜ਼ਿੰਮੇਵਾਰੀ ਮਿਲੀ। ਹਜਰੋ ਜਾ ਕੇ ਉਧਰੋਂ ਖਜ਼ਾਨਾ ਤੁਰਨ ਦਾ ਸਮਾਚਾਰ ਮਿਲਿਆ। ਇਥੇ ਸਤਿਗੁਰੂ ਬਾਲਕ ਸਿੰਘ ਜੀ ਪਾਸੋਂ ਨਾਮ ਰੂਪੀ ਅਮੋਲਕ ਖਜ਼ਾਨੇ ਦੀ ਪ੍ਰਾਪਤੀ ਹੋਈ। ਨਾਮ ਦੀ ਪ੍ਰਾਪਤੀ ਨਾਲ ਆਪ ਦੀ ਮਸਤੀ ਵਿਚ ਕਈ ਅਗੰਮੀ ਕੌਤਕ ਹੋਏ ਅਤੇ 'ਮਸਤਾਨਾ' ਕਰਕੇ ਮਸ਼ਹੂਰ ਹੋਏ। ਇਸ ਮਸਤੀ ਦੇ ਕਾਇਲ ਅਤੇ ਗੁਰਭਾਈ ਮਗਰੋਂ ਭਰੋਸੇਮੰਦ ਸੇਵਕ ਸਹਿਯੋਗੀ ਬਣੇ।

੩. ਫੌਜ ਦੀ ਨੌਕਰੀ ਛਡ ਕੇ ਸਾਲ ਭਰ ਮਸਤ ਰਹਿਣਾ ਤੇ ਇਕਲਿਆਂ ਹਜਰੋ ਜਾਣਾ। ਇਸ ਫੇਰੀ ਦਾ ਜਿਕਰ "ਮਾਲ ਵੇਂਦ" ਵਿਚ ਹੋਇਆ ਹੈ ਤੇ ਵਾਪਸੀ ਤੇ ਆਪ ਬੇੜੀ ਨਾ ਮਿਲਣ ਕਰਕੇ ਜਲ ਉਤੇ ਤੁਰ ਕੇ ਲੰਘੇ, ਫੇਰ ਭੈਣੀ ਸਾਹਿਬ ਆ ਕੇ ਵਿਹਾਰ ਖੇਤੀ ਦਾ ਆਰੰਭਿਆ। ਮਗਰੋਂ ਮਾਮੇ ਨਾਲ ਫਿਰੋਜਪੁਰ ਕਿਲੇ ਦੀ ਉਸਾਰੀ ਵਿਚ ਵੀ ਬੰਦਗੀ ਰਾਹੀਂ ਕਈ ਪ੍ਰੇਮੀਆਂ ਨੂੰ ਕੌਤਕ ਦਿਖਾਏ। ਫੇਰ ਮਾਮੀ ਦੀ ਭਾਈਵਾਲੀ ਵਿਚ ਦੁਕਾਨਦਾਰੀ ਆਰੰਭੀ ਅਤੇ ਤਪ-ਬੰਦਗੀ ਦਾ ਨਿਯਮ ਵੀ ਨਿਭਾਇਆ। ਸੰਨ ੧੮੫੭ ਦੇ ਸ਼ੁਰੂ ਵਿਚ ਹਜਰੋ ਸਾਹਿਬ ਗਏ ਜਿਥੇ ਅਜਿਤੇ ਰੰਧਾਵੇ ਦੀ ਗੋਸ਼ਟਿ ਅਤੇ ਗੁਰਿਭ ਨਾਮੇ ਅਨੁਸਾਰ ਇਕ ਪਰੀਖਿਆ ਮਿਥੀ ਹੋਈ ਸੀ। ਅਜਿਤੇ ਰੰਧਾਵੇ ਦੀ ਗੋਸ਼ਟਿ (ਸਲੋਕ ੪੫) ਅਨੁਸਾਰ

ਪਾਨਾ ਬੀੜਾ ਹਥਿ ਕਰ ਸਤਿਗੁਰ ਭਏ ਬਸੀਠ॥
ਆਗੈ ਗਨਕਾ ਉਠਿ ਖੜੀ ਆਉ ਹਮਾਰੇ ਮੀਤ॥

ਪਰਮਾਰਥ ਦੇ ਅੰਤਲੇ ਅੰਸ– "ਗਨਕਾ ਤੇਰੀ ਅਰਦਾਸ ਗੁਰੂ ਸੁਣੀ ਵੇ ਭਲਾ॥ ਇਕ ਨਉਂ ਮਹੀਨਾ ਤੇਰੇ ਵਿਚ ਗੁਪਤਿ ਹੋਇ ਖੇਲੈਂਗੇ। ਗੁਰੂ ਕਾ ਬਚਨ ਅਕਾਰਥ ਨਹੀਂ ਜਾਂਦਾ। ਭਲਾ ਤੇਰੀ ਅਰਦਾਸ ਸੁਣੀ। ਸੁਣ ਕੇ ਸਾਂਗ ਬਖਸ਼ਿਆ। ਬਚਾ ਅਜਿਤਿਆ ਗਨਕਾ ਕਹੇਸੀ ਗੁਰੂ ਮੰਨੇਗਾ। ਗਨਕਾ ਪਿਛੇ

ਕੋਈ ਕੋਟਿ ਪਾਪੀ ਬਖਸੇ ਜਾਨਿਗੇ। (ਗੁਰੂ) ਤਿਸੁ ਗਨਕਾ ਦੇ ਘਰ ਨਿਵਾਸ ਕਰੇਗਾ, ਮਹੀਨੇ ਨਉ॥ ਲੋਕੀ ਜਾਨਣਗੇ ਜੋ ਗੁਰੂ ਕੋਈ ਨਾਹੀ॥ ਗੁਰੂ ਕਿਥੇ ਰਹਿਦਾ ਹੈ॥

"ਪਰ ਵਹੁ ਯਾਰਾਵਾਂ ਜਾਮਾ ਗਨਕਾ ਰੂਪ ਹੋਇ ਨਉਂ ਮਹੀਨੇ ਗੁਪਤ ਵਰਤੇਗਾ॥

ਜਬ ਦਸਵਾਂ ਜਾਮਾ ਬਦਲੈਗਾ।

ਅਰ ਯਾਰਵਾਂ ਗੁਪਤਿ ਵਰਤੈਗਾ॥"

ਤਾਂ ਪਿਛੈ ਆਪੋ ਆਪਣੀ ਹੋਇ ਵਰਤੇਗੀ। ਕੋਈ ਕਿਸੇ ਕੋਉ ਬਦੇਗਾ ਨਾ ਹੀ। ਮਨ ਭਾਂਦੀ ਸਿਖੀ ਚਲੈਗੀ। ਕੇਤੇ ਹੀ ਪੰਥਿ ਗੁਰੂ ਕੇ ਘਰਿ ਵਿਚ ਹੋਇ ਜਾਵਨਿਗੇ। ਐਸੀ ਕਲ ਖਰਾਬ ਕਰੇਗੀ। ਏਕ ਪਿਤਾ ਕੇ ਬੇਟੇ ਕੋਇ ਕਿਸੇ ਸੌ ਨਾ ਰਲੈਗਾ॥"

ਸੰਤ ਦਾਸ ਛਿੱਬਰ ਦੀ ਜਨਮਸਾਖੀ ਵਿਚ ਵੀ ਦਰਜ ਹੈ-

ਅਜਿਤਾ ਸੁਨ ਗੁਰ ਤੋਹਿ ਸੁਨਾਵੈ॥

ਪੁਨ ਦਸਵੇਂ ਗੁਰ ਸਾਂਗ ਦਿਖਾਵੈ॥

ਗਨਕਾ ਗ੍ਰਹ ਆਪੇ ਚਲ ਜਾਵੈ॥

ਪੂਰਨ ਸਿਖ ਰਿਦੈ ਨਹ ਡੋਲਾਵੈ॥

ਇਸ ਗਨਕਾ ਦਾ ਪ੍ਰਕਰਣ ਗੁਰਿਬਨਾਮੇ ਵਿਚ ਇਸ ਤਰ੍ਹਾਂ ਦਰਜ ਹੈ—

ਤੀਨ ਮਾਸ ਖਟ ਰਹੋਂਗੇ ਗ੍ਰਿਹਿ ਗਨਕਾ ਮੁਰਿਬ॥

ਉਦਰ ਲੋਪ ਅੰਡਾ ਸਹਿਤ ਸੋ ਸਾਖੀ ਬ੍ਰਹਿਮੰਡ॥

ਇਹ ਗਨਕਾ ਉਹੀ ਸੀ ਜਿਸ ਬਾਬਤ ਭਾਈ ਗੁਰਦਾਸ ਜੀ ਨੇ ਲਿਖਿਆ ਹੈ-ਗਨਿਕਾ ਪਾਪਣਿ ਹੋਇਕੈ ਪਾਪਾ ਦਾ ਗਲਿ ਹਾਰੁ ਪਰੋਤਾ॥੨੭/੧੦ਵਾਰ॥ ਇਹ ਗਨਕਾ ਮਾਈ ਪ੍ਰਭੀ ਦੇ ਰੂਪ ਵਿਚ ਅਵਤਰੀ ਅਤੇ ਨਾਮ ਜਪ ਕੇ ਸ਼ਬਦ ਪ੍ਰਕਾਸ਼ ਹੋਇਆ। ਗੁਰੂ ਜੀ ਨੇ ਆਪਣਾ ਪਹਿਰਾ ਇਸ ਦੇ ਅੰਦਰ ਟਿਕਾ ਦਿਤਾ ਸੀ। ਸਤਿਗੁਰੂ ਰਾਮ ਸਿੰਘ ਜੀ ਨੇ ਇਸ ਵੇਰੀ ਵਿਚ ਪਹਿਲਾਂ ਮਾਈ ਪ੍ਰਭੀ ਨੂੰ ਮੱਥਾ ਟੇਕ ਕੇ ਉਸਦੇ ਅੰਦਰ ਗੁਰੂ ਜੋਤਿ ਦੀ ਸਥਿਤੀ ਨੂੰ ਪਹਿਚਾਣ ਕੇ ਪਰੀਖਿਆ ਪਾਸ ਕਰ ਲਈ ਤੇ ਫੇਰ ਗੁਰ ਗੱਦੀ ਦੀ ਦਾਤ ਤੇ ਪੰਥ ਸਾਜਨਾ ਦੀ ਆਗਿਆ ਮਿਲੀ॥

੪. ਗੁਰੂਦਾਤ ਲੈ ਕੇ ਆਪਣੇ ਸੰਤ ਖਾਲਸਾ ਦਾ ਪ੍ਰਕਾਸ਼ (ਵੈਸਾਖੀ ੧੮੫੭) ਨੂੰ ਕੀਤਾ ਤੇ ਧਰਮ ਪ੍ਰਚਾਰ ਕਰਦੇ ਹੋਏ ਮਾਈਆਂ ਨੂੰ ਖੰਡੇ ਪਾਹੁਲ ਛਕਾਇਆ। ੩ ਜੂਨ ੧੮੬੩ ਖੋਟਿਆ ਦੇ ਮੇਲੇ ਤੇ ਸਾਮੂਹਿਕ ਆਨੰਦ ਕਾਰਜ ਕਰਨ ਲਈ ਪਹਿਲੀ ਵਾਰ ਆਨੰਦ ਮਰਯਾਦਾ ਪਰਗਟ ਕੀਤੀ। ਸਤਿਗੁਰੂ ਰਾਮਦਾਸ ਜੀ ਦੀ ਉਚਾਰੀ ਚਾਰ ਲਾਵਾਂ ਦੇ ਪਾਠ- ਰਾਹੀਂ ਫੇਰੇ ਕਰਾਕੇ ਬ੍ਰਾਹਮਣਾਂ ਦੀ ਸਪਤਪਦੀ (ਸਤ ਫੇਰਿਆਂ) ਦਾ ਜੂਲਾ ਲਾਹ ਕੇ ਨਜਰਬੰਦੀ ਲਈ।

੫. ਨਜਰਬੰਦੀ (ਜੂਨ ੧੮੬੩) ਤੋਂ ਹੋਲਾ ਮਹੱਲਾ ਆਨੰਦਪੁਰ ਜਾਣਾ (੧੮੬੭ ਮਾਰਚ)। ਇਸ ਸਮੇਂ ਨਾਮਧਾਰੀ ਸੰਗਤ ਨੂੰ ਸਵਾ ਲੱਖ ਤੋਂ ਤਿੰਨ ਲੱਖ ਤਕ ਪੁਜਾਣਾ। ਮਹਿਕਮਾ ਡਾਕ ਤੇ ਹੋਰ ਕੂਟਨੀਤਕ ਤਿਆਰੀਆਂ।

੬. ਹੋਲਾ ਮਹਲਾ (ਮਾਰਚ ੧੮੬੭) ਤੋਂ ਸਾਕਾ ਅਮ੍ਰਿਤਸਰ (੧੪-੧੫ ਜੂਨ ੧੮੭੧) ਤਕ।

੭. ਸਾਕਾ ਅਮ੍ਰਿਤਸਰ (ਜੂਨ ੧੮੭੧), ਸਾਕਾ ਰਾਏਕੋਟ (ਜੁਲਾਈ ੧੮੭੧), ਸਾਕਾ ਮੋਰਿੰਡਾ ਤੇ ਫੇਰ ਮਾਘੀ ਦਾ ਮੇਲਾ (੧੨ ਜਨਵਰੀ ੧੮੭੨)। ਸਾਕਾ ਮਲੇਰ ਕੋਟਲਾ ਤੇ ਜਲਾਵਤਨੀ (੧੮ ਜਨਵਰੀ ੧੮੭੨)

੮. ਪਰਦੇਸ ਜਨਵਰੀ ੧੮੭੨ ਤੋਂ ਨਵੰਬਰ ੧੮੮੧ ਤਕ ਜਦੋਂ ਭਾਈ ਨਾਨੂ ਸਿੰਘ ਵੀ ਮੁੜ ਆਇਆ ਸੀ।

੯. ਮਰਗੋਈ ਏਕਾਂਤ ਵਾਸ ੨੫ ਨਵੰਬਰ ੧੮੮੫ ਤਕ ਤੇ ਫੇਰ ਅਲੋਪ ਹੋਣਾ।

ਇਸ ਤਰ੍ਹਾਂ ਕਲਿਜੁਗ ਵਿਚ ਸਤਿਜੁਗ ਵਰਤਾ ਕੇ ਯੁਗ ਪਹਿਚਾਨ ਦੇ ਕਾਰਜ ਉਤੇ ਵੀ ਇਕ ਵਾਰੀ ਪਰਦਾ ਪੈ ਗਿਆ। ਜਿਸ ਤਰ੍ਹਾਂ ਜਨਮ ਸਮੇਂ ਇਕ ਮਸ਼ਕ ਨਿਕਲੀ ਸੀ ਅਤੇ ਮਗਰੋਂ ਨਾਰਾਇਣ ਰੂਪੀ ਬਾਲ ਮਾਂ ਕੋਲ ਖੇਡਣ ਲਗ ਪਿਆ ਸੀ, ਉਸੇ ਤਰ੍ਹਾਂ ਅਲੋਪ ਹੋਣ ਸਮੇਂ ਅੰਗ੍ਰੇਜਾਂ ਵਲੋਂ ਦੇਹਾਂਤ ਦਾ ਸਮਾਚਾਰ ਦਿਤਾ ਗਿਆ। ਇਹ ਦੇਹਾਂਤ ਪੇਸ਼ਿਚ ਨਾਲ ਹੋਇਆ ਦਸਿਆ ਗਿਆ ਪਰ ਦਸਤਾਵੇਜਾਂ ਦੀ ਫੋਟੋ ਕਾਪੀਆਂ ਨੂੰ ਪੁਸਤਕ ਰੂਪ ਦੇ ਕੇ ਹਿਸਟੋਰੀਅਨ ਨੇ ਸਿੱਧ ਕੀਤਾ ਕਿ ਨਵੰਬਰ ੧੮੮੫ ਵਿਚ ਪੇਸ਼ਿਚ ਨਾਲ ਮਰਗੋਈ ਜੇਲ ਵਿਚ ਕਿਸੇ ਕੈਦੀ ਦਾ ਦੇਹਾਂਤ ਹੀ ਨਹੀਂ ਹੋਇਆ। ਅਪ੍ਰਸ਼ਟ ਸੂਤਰਾਂ ਅਨੁਸਾਰ ਕਿਤੇ ਹੋਰ ਇਕਾਂਤ ਸਥਾਨ ਤੇ ਭੇਜਣ ਦੀ ਵਾਰਤਾ ਵੀ ਹਕੀਕਤ ਨਹੀਂ ਲਗਦੀ ਕਿਉਂਕਿ ਜਦੋਂ ਸਤਿਗੁਰੂ ਰਾਮ ਸਿੰਘ ਜੀ ਨੇ ਅਲੋਪ ਹੋਣ ਦਾ ਨਿਸ਼ਚਾ ਹੀ ਕਰ ਲਿਆ ਹੋਵੇਗਾ ਤਾਂ ਫੇਰ ਕਿਹੜੀ ਜੇਲ ਰੋਕ ਸਕਦੀ ਸੀ ? ਪਰਦੇਸ ਜਾਣ ਲਗਿਆਂ ਕਾਲੀ ਕੰਬਲੀ ਦੀ ਬੁੱਕਲ ਮਾਰ ਕੇ ਆਪਣੇ ਸਤਿਜੁਗੀ ਕਾਰ ਤੇ ਸਤਿਗੁਰੂ ਕਾਰ ਨੂੰ ਇਕ ਅਪਾਰਦਰਸ਼ੀ ਆਵਰਣ ਵਿਚ ਢਕ ਲਿਆ ਸੀ ਅਤੇ ਭਵਿੱਖ ਗਾਥਾ ਕਾਲ ਅਜੇ ਪ੍ਰਗਟ ਹੋਣਾ ਹੈ ਇਸ ਲਈ ਦੋਕਾਲ ਗਾਥਾ ਨੂੰ ਅਲਪ ਵਿਰਾਮ!!!

*੧੬੨- ਏ ਗਰੀਨ ਮਾਰਕੀਟ*

*ਮਧਿਆ ਮਾਰਗ, ਚੰਡੀਗੜ੍ਹ।*

*੯੮੮੮੨-੧੩੩੬੦*

# ਕੂਕਾ ਲਹਿਰ ਦਾ ਪ੍ਰਭਾਵ

...ਉਨ੍ਹਾਂ ਦਿਨਾਂ ਵਿਚ ਕੂਕਾ ਲਹਿਰ ਦਾ ਲੋਕਾਂ ਵਿਚ ਬੜਾ ਪ੍ਰਭਾਵ ਸੀ। ਕੂਕਿਆਂ ਦਾ 'ਗੁਰੂ-ਬਿਹਾ' ਲੋਕਾਂ ਦੇ ਸੀਨਿਆਂ ਵਿਚ ਛੇਕ ਪਾ ਦੇਂਦਾ ਸੀ। ਉਹ ਕੇਵਲ ਬਿਹੋਂ ਦੀਆਂ ਪੀੜਾਂ ਨਾਲ ਕੂਕਦੇ ਨਹੀਂ ਸੀ ਸਗੋਂ ਅੱਥਰੂਆਂ ਦੀਆਂ ਝੜੀਆਂ ਲਾ ਕੇ ਰੋਂਦੇ ਸਨ। ਉਨ੍ਹਾਂ ਦਾ ਬਿਹਾ, ਇਸਤ੍ਰੀਆਂ ਦਾ ਬਿਹਾ ਸੀ। ਇਹੋ ਬਿਹਾ ਸੂਫੀਆਂ ਵਿਚ ਸੀ। "ਖੁਲ੍ਹੇ ਵਾਲ ਗਲੇ ਵਿਚ ਮੇਰੇ" ਇਹ ਤਸੱਵਰ ਨਾਮਧਾਰੀਆਂ ਦਾ ਸੀ।

ਹਰ ਪਿੰਡ ਵਿਚ ਕੋਈ ਨਾ ਕੋਈ ਕੂਕਾ ਸੀ। ਕੂਕੇ ਅੱਤ ਸਾਦਾ ਜੀਵਨ ਜੀਊਣ ਦੀ ਪ੍ਰੇਰਨਾ ਦੇਂਦੇ ਸਨ। ਨਾਮ ਜਪਣਾ ਅਤੇ ਨੇਕ ਕਮਾਈ ਕਰਕੇ ਛਕਣਾ ਅਤੇ ਛਕਾਉਣਾ। ਗੁਰੂ ਦੇ ਬਿਹਾ ਵਿਚ ਰਹਿਣਾ। ਸਣੇ ਕੇਸੀ ਇਸ਼ਨਾਨ ਕਰਨਾ। ਚਿੱਟੀ ਉਨ ਦੀ ਮਾਲਾ ਗਲੇ ਵਿਚ ਪਾਉਣੀ ਤੇ ਸਿਮਰਨ ਵੇਲੇ ਗਿਣਤੀ ਦਾ ਪੂਰਾ ਖਿਆਲ ਰੱਖਣਾ। ਮਾਸ ਸ਼ਰਾਬ ਤੋਂ ਅੱਤ ਪ੍ਰਹੇਜ਼ ਕਰਨਾ। ਦੁੱਧ ਚਿੱਟੇ ਕਪੜੇ ਪਾਉਣੇ ਅਤੇ ਚਿੱਟਾ ਤੇ ਸਿੱਧਾ ਦਸਤਾਰਾ ਸਜਾਉਣਾ। ਬਾਬਾ ਜੀ ਦੇ ਛੋਟੇ ਭਾਈ ਕੁੰਦਨ ਸਿੰਘ ਉੱਪਰ ਨਾਮਧਾਰੀ ਲਹਿਰ ਦਾ ਬੜਾ ਪ੍ਰਭਾਵ ਪਿਆ ਅਤੇ ਉਹ ਪੱਕਾ ਨਾਮਧਾਰੀ ਬਣ ਗਿਆ। ਨਾਮਧਾਰੀ ਅੰਗਰੇਜ਼ਾਂ ਨੂੰ ਅੱਤ ਘਿਰਣਾ ਕਰਦੇ ਸਨ। ਚਿੱਟਾ ਖੱਦਰ ਪਹਿਨਦੇ ਸਨ।

ਕੁੰਦਨ ਸਿੰਘ ਨੇ ਦਿਨਾਂ ਵਿਚ ਆਪਣੇ ਵੱਡੇ ਭਰਾ ਜਿੰਨਾ ਕੱਦ ਕਰ ਲਿਆ। ਉਸ ਨੇ ਰੱਸਾ ਖਿੱਚ ਕੇ ਆਪਣਾ ਦਮ ਪੱਕਾ ਕਰ ਲਿਆ। ਛੇ ਫੁਟ ਲੰਮੇ ਕੱਦ ਦਾ, ਦੁੱਧ ਵਰਗੀ ਚਿੱਟੀ ਪੁਸ਼ਾਕ ਵਾਲਾ ਕੁੰਦਨ ਸਿੰਘ ਆਪਣਾ ਕੋਈ ਸਾਨੀ ਨਹੀਂ ਸੀ ਰੱਖਦਾ। ਉਸ ਦਾ ਹਾਣੀਆਂ ਵਿਚ ਬੜਾ ਰੋਅਬ ਸੀ। ਹਾਣੀ ਕਹਿੰਦੇ ਸਨ, "ਕੋਈ ਭੀ ਮਾਈ ਦਾ ਲਾਲ ਕੁੰਦਨ ਸਿੰਘ ਜੀ ਦੀ ਇਕ ਡਾਂਗ ਨਹੀਂ ਸਹਾਰ ਸਕਦਾ। ਉਸ ਦੀ ਡਾਂਗ ਲਹੂ ਮੂਤਦੀ ਸੀ। ਪਰ ਏਡਾ ਬਲੀ ਹੋਣ ਤੇ ਭੀ ਉਹ ਨਿਰਮਾਣ ਸੀ। ਆਪਣੇ ਵੱਡੇ ਭਰਾ ਬਾਬਾ ਖੜਕ ਸਿੰਘ ਜੀ ਨਾਲ ਉਸ ਦਾ ਉਹੋ ਜਿਹਾ ਪ੍ਰੇਮ ਸੀ, ਜੈਸਾ ਸ੍ਰੀ ਲਛਮਣ ਦਾ ਸ੍ਰੀ ਰਾਮ ਚੰਦਰ ਜੀ ਨਾਲ ਸਨੇਹ ਸੀ। ਉਹ ਜਾਣਦਾ ਸੀ ਕਿ ਸਾਡੀ ਪਾਲਨਾ ਕਰਨ ਵਾਲੀ ਜਿਥੇ ਮਾਤਾ ਜੀ ਸਨ, ਉਥੇ ਵੱਡਾ ਭਰਾ ਭੀ ਸੀ।

ਕੁੰਦਨ ਸਿੰਘ ਜੀ ਸੱਚ ਮੁੱਚ ਕੁੰਦਨ ਸਨ, ਉਹ ਲੋੜ ਪੈਣ ਤੇ ਨਾਮਧਾਰੀ ਬਹਾਦਰਾਂ ਵਾਂਗ ਤੋਪਾਂ ਦੇ ਅੱਗੇ ਖੜੋ ਕੇ ਹੱਸਦਾ ਤੋਪ ਦੇ ਗੋਲੇ ਨਾਲ ਉੱਡ ਸਕਦਾ ਸੀ, ਤੂੰਬਾ ਤੂੰਬਾ ਹੋ ਕੇ ਖਿਲਰ ਸਕਦਾ ਸੀ। ਢੋਲਕੀ, ਚਿਮਟਾ*, ਛੈਣੇ ਤੇ ਖੜਤਾਲਾਂ ਨਾਮਧਾਰੀ ਵੀਰਾਂ ਦੀ ਦੇਣ ਹੈ।

*ਪੁਸਤਕ— ਉਜਲ-ਦੀਦਾਰ, ਨਿਰਮਲ-ਆਚਾਰ*
*ਬਾਬਾ ਖੜਕ ਸਿੰਘ ਜੀ ਦਾ ਜੀਵਨ ਅਤੇ ਜੀਵਨ ਦਰਸ਼ਨ*
*ਲੇਖਕ ਨਰਿੰਦਰ ਸਿੰਘ ਸੋਚ*
*ਬਾਬਾ ਬੁੱਢਾ ਸਾਹਿਬ ਪ੍ਰਕਾਸ਼ਨ, ਸ੍ਰੀ ਅੰਮ੍ਰਿਤਸਰ ਸਾਹਮਣੇ ਗੁਰਦੁਆਰਾ*
*ਬਾਬਾ ਦੀਪ ਸਿੰਘ ਜੀ ਸ਼ਹੀਦ ਦਫ਼ਤਰ ਦਾ ਮਾਸਕ ਪੱਤਰ ਅਰੰਮੜਾ*
*ਪੰਨਾ ੫੧-੫੨ ਵਿਚੋਂ ਧੰਨਵਾਦ ਸਹਿਤ*

** ਚਿਮਟਾ ਨਾਮਧਾਰੀ ਵੀਰਾਂ ਦੀ ਦੇਣ ਨਹੀਂ — ਸੰਪਾਦਕ*

ਜਿਥੇ ਜਿਥੇ ਸਤਿਗੁਰਾਂ ਉਪਦੇਸ਼ ਕੀਤਾ ਚੋਰੀ ਯਾਰੀ ਤੇ ਲੋਕ ਹਟਾਇ ਦਿਤੇ
ਠੱਗੀ ਝੂਠ ਕੁਰੈਤੀਆਂ ਬੰਦ ਕਰਕੇ ਰਸਤੇ ਧਰਮ ਦੇ ਲੋਕ ਚਲਾਇ ਦਿਤੇ
ਡਾਕੂ ਧਾੜਵੀ ਜ਼ੁਲਮ ਦੇ ਕਰਨ ਵਾਲੇ ਸੰਤ ਖਾਲਸੇ ਲੋਕ ਬਣਾਇ ਦਿਤੇ
ਮਹਾ ਘੋਰ ਕਲਯੁਗ ਦੇ ਸਮੇਂ ਅੰਦਰ ਸਮੇਂ ਸਤਿਜੁਗੀ ਗੁਰਾਂ ਵਰਤਾਇ ਦਿਤੇ
ਮੜ੍ਹੀਆਂ ਬੁੱਤਾਂ ਪੂਜਣਾ ਬੰਦ ਕਰਕੇ ਸਾਰੇ ਵਾਹਿਗੁਰੂ ਨਾਮ ਜਪਾਇ ਦਿਤੇ
ਭਵਜਲ ਤਰਨ ਨੂੰ ਲੋਕ ਹਰਨਾਮ ਸਿੰਘਾ ਨਾਮ ਰੂਪੀ ਜਹਾਜ ਚੜ੍ਹਾਇ ਦਿਤੇ
*— ਹਰਨਾਮ ਸਿੰਘ ਬਗਲੀ*



## ਸੰਨ ੧੯੪੭

*—ਇੰਦਰਜੀਤ ਹਸਨਪੁਰੀ*

ਵਾਹ ਸੰਤਾਲੀ ਵਾਹ
ਕਿ ਦੁਨੀਆਂ ਪਲਟ ਗਈ
ਬੰਦਾ ਪਿਆ ਕੁਰਾਹ
ਕਿ ਦੁਨੀਆਂ ਪਲਟ ਗਈ

ਸਿਆਸਤ ਨੇ ਉਹ ਰੰਗਤ ਚਾੜ੍ਹੀ
ਦੁਸ਼ਮਣ ਬਣ ਗਏ ਆੜੀ ਆੜੀ
ਚੱਲੀ ਚੰਦਰੀ 'ਵਾ
'ਕਿ ਦੁਨੀਆਂ ਪਲਟ ਗਈ

ਇਕ ਦੂਜੇ ਦੇ ਸੀ ਹਮਦਰਦੀ
ਪਾ ਕੇ ਖੜ੍ਹ ਗਏ ਫੌਜੀ ਵਰਦੀ
ਸ਼ੁਰੂ ਹੋਈ ਠਾਹ ਠਾਹ
ਕਿ ਦੁਨੀਆਂ ਪਲਟ ਗਈ

ਅਕਲ ਦੋਹਾਂ ਨੇ ਛਿੱਕੇ ਟੰਗੀ
ਦੋਹਾਂ ਪੱਲੇ ਪਈ ਮਲੰਗੀ
'ਦੌਲਤ' ਲਈ ਗੁਆ
ਕਿ ਦੁਨੀਆਂ ਪਲਟ ਗਈ

ਪੱਤ ਫੜਾ ਬੇਗਾਨੇ ਹੱਥੀਂ
ਕਾਲਖ ਲਾ ਲਈ ਅਪਣੇ ਮੱਥੀਂ
ਰਹੇ ਨੇ ਹੁਣ ਪਛਤਾ
ਕਿ ਦੁਨੀਆਂ ਪਲਟ ਗਈ

ਭੁੱਲ੍ਹੇ ਥੋਰ ਹਾਂ ਸਾਂਭਣ ਲੱਗੇ
ਦੀਵਾ ਫੇਰ ਪਿਆਰ ਦਾ ਜੱਗੇ
ਹਸਨਪੁਰੀ ਕੁਝ ਗਾ
ਕਿ ਦੁਨੀਆਂ ਪਲਟ ਗਈ

ਆ ਓ ਯਾਰਾ ਆ
ਕਿ ਦੁਨੀਆਂ ਪਲਟ ਗਈ
ਜਫੀਆਂ ਲਈਏ ਪਾ
ਕਿ ਦੁਨੀਆਂ ਪਲਟ ਗਈ

## ਕੀ ਸੰਸਾਰ ਬਣਾਇਆ

*—ਇੰਦਰਜੀਤ ਹਸਨਪੁਰੀ*

ਓ ਰੱਬਾ ਇਹ ਤੂੰ ਕੀ ਸੰਸਾਰ ਬਣਾਇਆ
ਬਿੱਲੀਆਂ ਦਾ ਇਨਸਾਫ ਹੈ ਏਥੇ ਮੁਨਸਿਫ਼ ਬਾਂਦਰ ਕਰਦਾ
ਸੱਚ ਦੀ ਕਿਸ਼ਤੀ ਡੁਬਦੀ ਏਥੇ ਝੂਠ ਦਾ ਪਰਬਤ ਤਰਦਾ
ਤੇਰੀ ਦੁਨੀਆਂ ਵਿੱਚ ਜ਼ੋਰਾਵਰ ਖਾਵੇ ਹੱਕ ਪਰਾਇਆ
ਓ ਰੱਬਾ ਇਹ ਤੂੰ ..........................

ਦੁਖੀਆਂ ਦੀ ਗੱਲ ਸੁਣ ਕੇ ਕਿਉਂ ਤੂੰ ਨਹੀਂ ਹੁੰਗਾਰਾ ਭਰਦਾ
ਇਉਂ ਲਗਦਾ ਏ ਤੂੰ ਵੀ ਪੈਸੇ ਵਾਲੇ ਕੋਲੋਂ ਡਰਦਾ
ਬੰਦੇ, ਬੰਦੇ ਦੇ ਵਿਚ ਏਨਾ ਫਰਕ ਤੂੰ ਕਾਹਤੋਂ ਪਾਇਆ
ਓ ਰੱਬਾ ਇਹ ਤੂੰ ..........................

ਸੁਣ ਕੇ ਤੂੰ ਫਰਿਆਦ ਅਸਾਡੀ ਰਹਿਨੈ ਚੁੱਪ-ਚਪੀਤਾ
ਬਾਬੇ ਨਾਨਕ ਨੇ ਵੀ ਤੇਰੇ ਤੇ ਗਿਲਾ ਸੀ ਇਹੋ ਕੀਤਾ
ਏਤੀ ਮਾਰ ਪਈ ਕੁਰਲਾਣੇ ਤੈਂ ਕੀ ਦਰਦ ਨਾ ਆਇਆ
ਓ ਰੱਬਾ ਇਹ ਤੂੰ..............................

ਲਾ ਮਿਸਾਲ ਹੈ ਇਸ ਧਰਤੀ ਤੇ ਬੰਦਾ ਰਚਨਾ ਤੇਰੀ
ਕਦੇ ਇਹ ਸੂਰਜ ਹਸਨਪੁਰੀ ਤੇ ਕਦੇ ਇਹ ਰਾਤ ਹਨੇਰੀ
ਤੂੰ ਆਪਣੇ ਬੰਦੇ ਦੇ ਅੰਦਰ ਕਿਉਂ ਸ਼ੈਤਾਨ ਬਠਾਇਆ
ਓ ਰੱਬਾ ਇਹ ਤੂੰ................................

ਕੋਠੀ, ਗੜਵਾ ਚਾਂਦੀ ਦਾ ਬਰੀਕਾ ਚੌਕ, ਫਿਰੋਜ਼ਪੁਰ ਰੋਡ
ਲੁਧਿਆਣਾ-੧੪੨੦੨੧
ਫੋਨ : ੦੧੬੧-੨੮੦੨੪੩੩, ਮੋ : ੯੮੧੫੧-੨੫੬੪੧

## ਉਮੀਦ/ — *ਕੁਲਵੰਤ ਔਜਲਾ*

ਸਾਡੇ ਸੀਨਿਆਂ 'ਚ ਜੀਉਂਦਾ ਭਾਵੇਂ ਥੋੜਾ ਜੇਹਾ ਜੇਰਾ
ਸਾਨੂੰ ਪੂਰੀ ਹੈ ਉਮੀਦ ਆਊ ਲਾਜ਼ਮੀ ਸਵੇਰਾ
ਹਾਂ ਜਿਗਰਿਆਂ ਦੇ ਪੱਕੇ ਤੇ ਬੰਦ ਬੰਦ ਕਟਵਾਏ
ਅਸੀਂ ਖੋਪਰੀਆਂ ਲੁਹਾਈਆਂ, ਰਣਭੂਮੀਆਂ ਦੇ ਜਾਏ
ਹੈ ਉੱਡਣ ਦੀ ਲੋਚਾ, ਰਹੇ ਬੂੰਦ ਬੂੰਦ ਤ੍ਰਿਹਾਏ
ਸਾਡੇ ਰਾਹਾਂ 'ਚ ਬਦੀਆਂ ਨੇ ਕੰਡੇ ਵੀ ਵਿਛਾਏ
ਅਸੀਂ ਸੂਲੀਆਂ ਦੇ ਕੋਲੋਂ ਸਬਕ ਮੌਤ ਵਾਲੇ ਪੜ੍ਹੇ
ਅਸਾਂ ਹਾਰਿਆ ਨਾ ਜੇਰਾ, ਡਾਢੇ ਚਾਵਾਂ ਨਾਲ ਲੜੇ
ਅਸੀਂ ਟੁੱਟੇ ਵੀ ਬਥੇਰਾ ਅਸੀਂ ਭੁਰੇ ਵੀ ਬਥੇਰਾ
ਸਾਨੂੰ ਰੋਕਦਾ ਰਿਹਾ ਪੈਰ ਪੈਰ 'ਤੇ ਹਨੇਰਾ
ਭਾਵੇਂ ਬੁਝਣ ਬੁਝਣ ਕਰਨ ਸਾਡੇ ਨੈਣਾਂ ਵਾਲੇ ਦੀਵੇ
ਅਸੀਂ ਫੇਰ ਵੀ ਚਾਹੁੰਦੇ ਬੰਦਾ ਅਣਖ ਨਾਲ ਜੀਵੇ
ਅਸੀਂ ਹਰਫਾਂ ਦੀ ਲੋਅ ਹਰ ਹਾਲਤ ਫੈਲਾਵਾਂਗੇ
ਅਸੀਂ ਆਖ਼ਰੀ ਸਵਾਸ ਤੀਕ ਪੰਧ ਰੁਸ਼ਨਾਵਾਂਗੇ
ਬੇਸ਼ਕ ਬਹੁਤ ਗੂੜ੍ਹਾ ਹੋ ਗਿਆ ਹਨੇਰੇ ਵਾਲਾ ਰੰਗ
ਏਹਨੂੰ ਲਾਜ਼ਮੀ ਮਿਟਾਉਣਾ ਸਾਡੀ ਏਹੋ ਹੈ ਉਮੰਗ
ਸਾਡੇ ਸੀਨਿਆਂ 'ਚ ਜੀਉਂਦਾ ਭਾਵੇਂ ਥੋੜਾ ਜਿਹਾ ਜੇਰਾ
ਸਾਨੂੰ ਪੂਰੀ ਹੈ ਉਮੀਦ ਆਊ ਲਾਜ਼ਮੀ ਸਵੇਰਾ।

*੯੭ ਮਾਡਲ ਟਾਊਨ, ਕਪੂਰਥਲਾ*

## ਸੱਚਾ ਆਚਾਰ / —ਮਹਿਮਾ ਸਿੰਘ ਹਲਵਾਰਵੀ

ਬਚਪਨ ਦੇ ਵਿਚ ਚਿਤਵਿਆ ਹੁੰਦਾ
ਜਿਸ ਤਰ੍ਹਾਂ ਦਾ ਜੀਵਨ
ਕਿਸੇ ਕਿਸੇ ਦਾ ਹੀ ਹੁੰਦਾ ਹੈ
ਉਹ ਸੁਪਨਾ ਸੰਪੂਰਨ....

ਸਮੇਂ ਦੇ ਵਾ-ਵਰੋਲਿਆਂ ਦੇ ਵਿਚ
ਰੁਲ ਜਾਂਦੇ ਬਹੁਤੇ ਬਚਪਨ
ਅਤੇ ਬਹੁਤ ਸਾਰਿਆਂ ਦੀ ਹੋ ਜਾਂਦੀ
ਚਾਣਚਕ ਹੀ ਜੀਵਨ ਦੀ ਖੇਡ ਸੰਪੂਰਨ....

ਉਂਜ ਤਾ ਚੜ੍ਹਤ ਦੇ ਵੇਲੇ, ਬਹੁਤੇ ਬੰਦੇ
ਆਪਣੇ ਆਪ ਨੂੰ ਚਤੁਰ ਸਮਝਦੇ.... ਰੱਬ ਸਮਝਦੇ
ਇਕ ਦਿਨ ਢਹਿ-ਢੇਰੀ ਹੋ ਜਾਂਦੇ ਸਾਰੇ ਧੰਦੇ...

ਬਹੁਤ ਵਾਰੀ ਵਕਤ ਲੰਘਾ ਕੇ ਹੀ
ਬੰਦੇ ਦੇ ਇਹ ਗੱਲ ਪੱਲੇ ਪੈਂਦੀ
ਕਿ ਸਹਸ ਸਿਆਣਪਾ ਲਖ ਹੋਹਿ
ਤ ਇਕ ਨਾ ਚਲੈ ਨਾਲ॥'
ਕੀਮਤ ਸਹੀ ਪਵਾਉਂਦਾ ਇੱਥੇ
ਸਿਰਫ 'ਸੱਚਾ ਆਚਾਰ'.....।

*ਨੂਰ ਨਿਵਾਸ ਹਲਵਾਰਾ, (ਲੁਧਿਆਣਾ) 141107*

*ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਕਾਸ਼ ਉਤਸਵ 'ਤੇ*

## ਗ਼ਜ਼ਲ

—ਮਹਿਮਾ ਸਿੰਘ ਹਲਵਾਰਵੀ

ਉਤਸ਼ਾਹੀ ਘੋੜਸਵਾਰ, ਗੁਰੂ ਗੋਬਿੰਦ ਸਿੰਘ।
ਹੱਕ-ਸੱਚ ਵਾਲੀ ਤਲਵਾਰ, ਗੁਰੂ ਗੋਬਿੰਦ ਸਿੰਘ।

ਸਾਨੀ ਕੋਈ ਨਹੀਂ ਉਹਦਾ ਇਤਹਾਸ ਦੀ ਹਿੱਕ ਉਤੇ,
ਐਸਾ ਯੋਧਾ ਬਲਕਾਰ, ਗੁਰੂ ਗੋਬਿੰਦ ਸਿੰਘ।

ਨੱਚਦੇ ਉਹਦੇ 'ਸਿੰਘ' ਸਦਾ ਖੰਡੇ ਦੀ ਧਾਰ 'ਤੇ,
ਹੈ ਐਸਾ ਜਲਵਾਗਾਰ, ਗੁਰੂ ਗੋਬਿੰਦ ਸਿੰਘ।

ਰਹਿੰਦੀ ਦੁਨੀਆ ਤਕ ਉਹ ਪੌਣਾਂ ਵਿਚ ਗੂੰਜੇਗੀ,
ਇਤਿਹਾਸ ਦੀ ਉਹ ਲਲਕਾਰ, ਗੁਰੂ ਗੋਬਿੰਦ ਸਿੰਘ।

ਸ਼ਕਤੀ ਆਪਣੇ ਸਿੰਘਾਂ ਵਿਚ ਐਸੀ ਭਰ ਦਿੱਤੀ,
ਨਰ ਸਿੰਘ ਦਾ ਹੈ ਅਵਤਾਰ, ਗੁਰੂ ਗੋਬਿੰਦ ਸਿੰਘ।

ਸਿੰਘ ਗੁਰੂ ਦੇ ਡਟ ਸਕਦੇ ਹਰ ਜ਼ੁਲਮ ਦੇ ਅੱਗੇ,
ਸਭ ਮਜ਼ਲੂਮਾਂ ਦਾ ਯਾਰ, ਗੁਰੂ ਗੋਬਿੰਦ ਸਿੰਘ।

ਰਣ-ਤੱਤੇ ਵਿਚ ਸਿੰਘ-ਨਾਦ ਦੀ ਗਰਜਣਾ ਕੀਤੀ,
ਹੈ ਸਿੰਘਾਂ ਦਾ ਸਿਰਦਾਰ, ਗੁਰੂ ਗੋਬਿੰਦ ਸਿੰਘ॥

—ਨੂਰ ਨਿਵਾਸ, ਹਲਵਾਰਾ-141107
(ਲੁਧਿਆਣਾ)

## ਹੇ ਵਣਜਾਰੇ !

—ਦਲਬੀਰ ਸਿੰਘ ਤਰਸ
ਸਿਡਨੀ, ਆਸਟ੍ਰੇਲੀਆ

ਹੇ ਵਣਜਾਰੇ! ਪੜ੍ਹੀ ਜੋ ਵਿੱਦਿਆ ਕਰਮ ਕਰ
ਇਸ ਬਾਝੋਂ ਭੀ ਪਾਰ ਨਹੀਂ ਹੋਣਾ, ਮੋਹ ਦਾ ਇਹ ਦਰਿਆ

ਇਨਾ ਹੀ ਉਪਕਾਰ ਏਸ ਦਾ, ਮੰਝਧਾਰ ਲਈ ਹੋਏ ਸਹਾਈ
ਤਾਂ ਭੀ ਪੂਰਨ ਕਦੇ ਨਹੀਂ ਹੁੰਦੀ, ਜੀਵਨ ਉਠਦੀ ਸਭ ਕਠਨਾਈ

ਸਾਥੀ ਹੈ ਤਾਂ ਸ਼ਸਤਰ ਬਣ ਜਏ, ਜੋ ਪੈਰਾਂ ਨੀਚ ਪਸਾਰ ਰਹੇ
ਅਹੰ ਦਾ ਕਦੇ ਰੰਗ ਨਾ ਪੁੱਜੇ, ਸਦ ਸਖੀਆ ਪਾਲਣਹਾਰ ਕਹੇ

ਫਿਰ ਭੀ ਏਸ ਫ਼ਸਾਈ ਰੱਖਣਾ, ਜਨਮ ਮਰਨ ਦੇ ਲੰਮੇ ਗੇੜੇ
ਪੈਰ ਪੈਰ ਤੇ ਸਹਿਣੇ ਪੈਣੇ, ਆਪਣੇ ਮਨ-ਚਾਹ ਘੜੇ ਲਵੇੜੇ

ਜੋ ਵਿੱਦਿਆ ਸਤਿਗੁਰ ਤੋਂ ਪਾਈਏ, ਉਸ ਦਾ ਦੂਰ ਚੜ੍ਹਾ;
ਨਾ ਪੁਹੇ ਕਿਤੇ ਅੜਾ, ਪਗ ਪਗ ਵਧਦਾ ਜਾ,
ਪ੍ਰੀਤਮ ਨੂੰ ਹੀ ਪ੍ਰੇਮ ਬਣਾ

———

ਹੇ ਵਣਜਾਰੇ! ਜੇ ਪੜ੍ਹਿਆ ਤਾਂ ਭੇਤ ਪਛਾਣ,
ਸਾਰਾ ਪਸਰ ਪਸਾਰਾ ਉਸ ਦਾ, ਉੱਪਰ ਬੈਠਾ ਜਾਣੀ ਜਾਣ

ਜੀਵ ਜੰਤ ਸਭ ਉਸ ਦੀ ਲੀਲਾ, ਦੁੱਖ ਸੁੱਖ ਸਾਰੇ ਮਾਣ ਰਹੇ
ਡੁਬਦੇ ਰਹੇ ਤੇ ਤਰਦੇ ਰਹੇ, ਅਣਟੁਹਿਆਂ ਸਦਾ ਅਜਾਣ ਰਹੇ

ਕੋਈ ਲਹਿ ਜਾਂਦੇ ਕੋਈ ਬਹਿ ਜਾਂਦੇ, ਗੱਡੀ ਉਸ ਦੀ ਚਲਦੀ
ਰਹਿੰਦੀ
ਮਾਇਆ ਵਿਚ ਡਬੋਈ ਉਸ ਦੀ, ਨਗਰੀ ਇਹ ਜੰਮਦੀ ਪਲਦੀ ਰਹਿੰਦੀ।

ਕੀ ਮਾਣ ਉਸ ਵਿੱਦਿਆ ਦਾ, ਜੋ ਭਗਤੀ ਦਾ ਬੀਜ ਉਗਾਵੇ ਨਾ
ਪ੍ਰਭੂ ਦਾ ਭੇਤ ਪਛਾਨਣ ਲਈ, ਕਿਸੇ ਅਸਲੀ ਰਾਹ ਤੇ ਪਾਵੇ ਨਾ

ਵਹਿ ਗਏ ਜੋ ਉਸ ਵਿਚ ਡੁੱਬ ਕੇ,
ਉਹਾ ਜਾਣ ਸੁਜਾਣ;
ਹੋਰ ਸਭ ਅਭਿਮਾਣ,
ਪੜ੍ਹਿਆਂ ਹੈ ਤਾਂ ਭੇਤ ਪਛਾਣ,
ਉੱਪਰ ਬੈਠਾ ਜਾਣੀ ਜਾਣ।

# ਤਿੰਨ ਕਵਿਤਾਵਾਂ/ਗੁਰਮੇਜ ਕੌਰ "ਪ੍ਰੀਤ"

## ਪ੍ਰੇਮ

ਪ੍ਰੇਮ ਇਕ ਐਸਾ ਜਜ਼ਬਾ ਜੋ ਘਟ ਵਧ ਸਭਨਾਂ ਦੇ ਮਨ ਵਿਚ ਉੱਠਦਾ।
ਊਚ, ਨੀਚ, ਜ਼ਾਤ, ਪਾਤ ਦਾ ਭੇਦ, ਇਹ ਜਗ ਨਹੀਂ ਪੁਛਦਾ।
ਢਾਈ ਅਖਰ ਦਾ ਛੋਟਾ, ਅਮਰ ਪੂਰਣ ਨਾਮ,
ਨਾ ਜਾਣੇ ਸਦੀਆਂ ਤੋਂ ਇਸ ਤੋਂ ਕਿੰਨੇ ਹੋਏ ਕੁਰਬਾਣ।
ਜੋ ਇਸਦੇ ਲੜ ਲਗ ਜਾਂਦਾ, ਖੁਦਾਈ ਭੀ ਉਸਨੂੰ ਭੁਲ ਜਾਂਦੀ।
ਜ਼ਿੰਦੜੀ ਉਸਦੀ ਭਾਵੇਂ ਮਾਰੂਥਲ ਵਿਚ ਰੁਲ ਜਾਂਦੀ।
ਵਿਚ ਮੰਝਧਾਰ ਦੇ ਡੁਬਦੇ ਹੋਏ ਦੂਰ ਕਿਨਾਰੇ ਤੋਂ,
ਆਪਾ ਵਾਰਣ ਨੂੰ ਜੀਅ ਕਰਦਾ ਆਪਣੇ ਪਿਆਰੇ ਤੋਂ।
ਰੂਪ ਪਿਆਰੇ ਦਾ ਰਬ ਦਾ ਹੀ ਬਣ ਜਾਂਦਾ,
ਹੀਰ ਰਾਂਝਾ ਤੇ ਰਾਂਝਾ ਹੀਰ ਬਣ ਜਾਂਦਾ।
ਤਸੱਵਰ ਪਿਆਰੇ ਦਾ ਰਹਿੰਦਾ ਸਦਾ ਧਿਆਨ ਅੰਦਰ,
ਕੋਈ ਚੜ੍ਹਦਾ ਸੂਲੀ ਤੇ ਕੋਈ ਉੱਬਲ ਜਾਂਦਾ ਦੇਗ ਅੰਦਰ।
ਇਹ ਮਨ ਵਿਚ ਇਕ ਦੂਜੇ ਨੂੰ ਸਦਾ ਵਸਾਉਂਦੇ ਨੇ,
ਕੋਈ ਬਹਿੰਦਾ ਤੱਤੀ ਤਵੀ ਉੱਤੇ,
ਕੋਈ ਆਰੇ ਨਾਲ ਤਨ ਚਰਾਉਂਦੇ ਨੇ।
ਕੋਈ ਚੜਦਾ ਚਰਖੜੀ ਤੇ,
ਕੋਈ ਰੰਬੀ ਨਾਲ ਖੋਪੜੀ ਲਹਾਉਂਦੇ ਨੇ।
ਕੋਈ ਚੜਦਾ ਹੈ ਫਾਸੀ ਤੇ,
ਕੋਈ ਆਪਣੇ ਬੰਦ ਬੰਦ ਕਟਾਉਂਦੇ ਨੇ।
ਕੋਈ ਵਤਨ ਦੀ ਖਾਤਰ ਹੀ ਵਤਨ ਤੋਂ ਦੂਰ ਹੁੰਦਾ,
ਕੋਈ ਆਪਣਾ ਆਪ ਤੋਪਾਂ ਨਾਲ ਉਡਾਉਂਦੇ ਨੇ।
ਹੁੰਦੇ ਨਹੀਂ ਜੁਦਾ ਭਾਵੇਂ ਦੁਖਾਂ ਦਾ ਹੜ ਆਵੇ,
ਮੂੰਹ ਮੋੜਦੇ ਨਹੀਂ, ਸਿਰ ਧੜ ਤੋਂ ਜੁਦਾ ਕਰਵਾਉਂਦੇ ਨੇ
ਉਂਝ ਤੇ ਪਿਆਰ ਨਾਲ ਸਾਰੇ ਹੀ ਦੁਨੀਆਂ ਦੇ ਰਿਸ਼ਤੇ ਨਿਭਾਈ ਜਾਂਦੇ,
ਹੈਨ ਵਿਰਲੇ ਸੰਸਾਰ ਅੰਦਰ ਜਿਹੜੇ "ਪ੍ਰੀਤ";
ਪਿਆਰ ਲਈ ਜਿੰਦੜੀ ਘੋਲ ਘੁਮਾਈ ਜਾਂਦੇ।

## ਜਦ ਤੇਰੀ ਮੇਹਰ ਹੋ ਜਾਂਦੀ

ਜਦ ਤੇਰੀ ਮੇਹਰ ਹੋ ਜਾਂਦੀ।
ਪਥਰ ਦਾ ਸੀਨਾ ਫੁਟ ਪੈਂਦਾ।
ਕੋਈ ਝਰਨਾ ਝਰ ਪੈਂਦਾ।
ਵੀਚਾਰਾਂ ਦੀ ਨਦੀ ਵਹਿ ਜਾਂਦੀ।
ਜਦ ... ... ... ...
ਕੋਈ ਚਿਤ੍ਰਕਾਰ ਜੰਮ ਪੈਂਦਾ।
ਕਵਿਤਾ ਦੀ ਤਰੰਗ ਉਠ ਪੈਂਦੀ।
ਸੋਚਾਂ ਦਾ ਹੜ ਆਵਣ ਲਗ ਪੈਂਦਾ।
ਰੋ ਨਵੀਂ ਵਹਿ ਜਾਂਦੀ।
ਜਦ ... ... ... ...
ਕੋਈ ਤੇਰੇ ਨੇੜੇ ਹੋ ਬਹਿੰਦਾ,
ਮਿਟ ਜਾਂਦੇ ਝਗੜੇ ਝੇੜੇ ਤੇਰੇ ਮੇਰੇ।
"ਪ੍ਰੀਤ" ਸਭ ਅਪਣੇ ਅਪਣੇ ਲਗਦੇ ਨੇ,
ਦੁਈ ਭੀ ਮਿਟ ਜਾਂਦੀ।
ਜਦ ... ... ... ...

• • •

## ਤੇਰਾ ਮਹਨਾ ਕਰਮ

ਤੇਰਾ ਪਿਆਰ ਅਥਾਹ, ਕੋਈ ਥਾਹ ਨਹੀਂ।
ਤੂੰ ਬੇਪਰਵਾਹ, ਮੇਰੀ ਕੋਈ ਰਾਹ ਨਹੀਂ।
ਫਿਰ ਭੀ ਇੱਕ ਨਿੱਕੀ ਪੁਲਾਂਘ ਪੁਟ ਲਈ।
ਤੇਰੇ ਤਕ ਪੁਜਣ ਦੀ ਇਕ ਤਾਂਘ ਤਕ ਲਈ।
ਮੇਰਾ ਕਰਮ ਨਿਗੁਣਾ ਦਰ ਤੇਰੇ ਪੁੱਜਾਂ।
"ਕਰਮ" ਕਰੀਂ ਸਮਝੀ ਸਾਗਰ ਕੁੱਜਾ।
ਮੇਰਾ ਤੇ ਕੁਝ ਨਹੀਂ ਜੋ ਦਰ ਤੇਰੇ ਧਰ ਆਈ।
"ਤੇਰਾ "ਤੈਨੂੰ ਸੌਂਪ, ਮੇਹਰ ਦੀ ਝੋਲੀ ਭਰ ਆਈ।
ਕਰੀਂ ਕ੍ਰਿਪਾ ਮੇਰਾ ਇਹ ਤੁਛ ਕਰਮ ਰਹੇ ਜਾਗੀ।
"ਪ੍ਰੀਤ" ਜੇ ਤੈਨੂੰ ਭੁਲ ਜਾਵਾਂ, ਤੂੰ ਨਾ ਮੈਨੂੰ ਵਿਸਾਰੀ।

*2461/-71 ਮੋਹਾਲੀ*

• • •

## ਚੁੱਪਾਂ / *—ਨਿਰਪਾਲਜੀਤ ਕੌਰ ਜੋਸਨ*

ਅਸੀਂ ਮਿਥਿਹਾਸ ਦੀਆਂ ਦਰੜੀਆਂ
ਚੁੱਪਾਂ ਹਾਂ
ਸਾਨੂੰ ਸ਼ਬਦਾਂ ਦੇ ਸੀਨੇ ਤੇ ਨੱਚਣ ਦਿਉ
ਅਸੀਂ ਭਰ ਲਿਆ ਹੈ ਮਾਂਗ ਵਿਚ ਜੇਰਿਆਂ ਨੂੰ ਹੁਣ,
ਇਤਿਹਾਸ ਦੇ ਚਿਹਰੇ ਤੇ ਚੀਕਣ ਦਿਉ
ਦੀਵਾਰਾਂ ਪਿੱਛੇ ਡੱਕੇ ਪਲਾਂ ਨੂੰ
ਕਿਵੇਂ ਕਹਿ ਲਈਏ ਜ਼ਿੰਦਗੀ!
ਜ਼ਿੰਦਗੀ ਜੇ ਅਮਨ ਵਰਗੀ ਹੁੰਦੀ
ਤਾਂ ਪਰਚ ਜਾਂਦੇ ਸਾਡੇ
ਪੱਥਰ ਹੋਏ ਸੁਪਨੇ
ਹੱਕ ਮੰਗਦੇ ਸਾਡੇ ਹੱਥਾਂ ਤੇ
ਤਾਂ ਰਿਸਦੀ ਰਹੀ ਲਾਚਾਰੀ ਤੇ ਬੇਬਸੀ
ਭਾਵੇਂ ਅੰਬਰ ਤੇ ਮੇਰੇ ਨਾਂ
ਦੀ ਕੋਈ ਚਿੱਪਰ ਨਹੀਂ
ਚਾਨਣੀ ਦੀ ਹਿੱਕ ਤੇ ਮੇਰਾ ਨਾ ਨਹੀਂ
ਫਿਰ ਵੀ ਆਪਣੀ ਰਾਤ ਨੂੰ ਸਿਰ ਸੁੱਟ ਨਹੀਂ
ਬਹਿਣ ਦੇਣਾ ਅਸਾਂ
ਰਾਤ ਦੇ ਪੈਰਾਂ 'ਚ ਪਾਵਾਂਗੇ
ਝਾਂਜਰ ਹਿਮਤਾਂ ਦੀ
ਇਸਦੀ ਮੀਢੀ 'ਚ ਗੁੰਦਾਂਗੇ
ਆਪਣਾ ਜਨੂੰਨ
ਇਸਦੀ ਹਰ ਬੀਹੀ ਤੇ
ਚੋਵਾਂਗੇ ਤੇਲ ਆਪਣੀ ਹੋਂਦ ਦਾ।

*ਪਟਿਆਲਾ.*

## ਨਵਾਂ ਸਾਲ

*—ਅਜੈਬ ਸਿੰਘ*

ਨਵਿਆਂ ਵਰ੍ਹਿਆ ਲੱਖ ਸਲਾਮਾਂ,
ਖੈਰੀਂ ਆਵੀਂ ਸੁਖੀ  ਜਾਵੀ,
ਉੱਚੀਆਂ ਸੁੱਚੀਆਂ ਰੱਖੀਂ ਸ਼ਾਨਾਂ।

ਪਿਛਲੇ ਸਾਲ ਦੇ ਚੰਦਰੇ ਕਾਰੇ,
ਕਿੱਦਾਂ ਭੁੱਲਣ ਲੋਕ ਵੀਚਾਰੇ,
ਕਰ ਗਿਆ ਪੱਧਰੇ ਕੋਠੀਆਂ ਢਾਰੇ
ਕੂਕਾਂ ਧੁਰ ਅਸਮਾਨਾਂ।

ਸੁਨਾਮੀ ਲਹਿਰਾਂ ਕਹਿਰ  ਸੀ ਢਾਇਆ,
ਫਿਰ ਭੂਚਾਲ ਨੇ ਆ ਧਮਕਾਇਆ,
ਹਰ ਪਾਸੇ ਦਹਿਸ਼ਤ ਦਾ ਸਾਇਆ,
ਵਖਤ ਪਿਆ ਸੁਲਤਾਨਾਂ।

ਕੁਦਰਤ ਸਾਹਵੇਂ ਅਸੀਂ ਨਿਤਾਣੇ,
ਕਿਹੜਾ ਇਸ ਦੇ ਭੇਦ ਪਛਾਣੇ,
ਇਸ ਦੇ ਸਾਹਵੇਂ ਬੇਬਸ ਦਾਣੇ।
ਹਥੋਂ ਡਿਗਣ ਕਮਾਨਾਂ

ਇਸ ਨੂੰ ਹੱਸ ਜੀ ਆਇਆਂ ਕਹੀਏ,
ਦੁੱਖ ਸੁੱਖ ਦੋਵੇਂ ਖਿੜਦੇ ਸਹੀਏ,
ਸਦਾ ਕਿਸਮਤ ਤੇ ਸ਼ਾਕਰ ਰਹੀਏ,
ਪੜ੍ਹ ਕੇ ਤੱਕ ਵੇਦ ਕੁਰਾਨਾਂ।

ਨਵਿਆਂ ਵਰ੍ਹਿਆ ਲੱਖ ਸਲਾਮਾਂ
ਖੈਰੀ ਆਵੀਂ ਸੁੱਖੀਂ ਜਾਵੀਂ
ਉੱਚੀਆਂ ਸੁੱਚੀਆਂ ਰਖੀਂ ਸ਼ਾਨਾਂ।

## ਗੀਤ

*—ਅਜੈਬ ਸਿੰਘ*

ਅਸਾਂ ਤੇਰੇ ਦਰਬਾਰ ਵਿਚ ਪਾਈ ਅਰਜ਼ੀ
ਹੁਣ ਤੂੰ ਮੰਨੇ ਯਾ ਨਾ ਮੰਨੇ,
ਯਾਰਾ ਤੇਰੀ ਮਰਜ਼ੀ।

ਸਾਡੇ ਦੁੱਖ ਤੂੰ ਹੰਢਾਏ,
ਸਾਡੇ ਪੱਲੇ ਸੁੱਖ ਪਾਏ,
ਸਾਰੇ ਪੋਲ ਤੂੰ ਛੁਪਾਏ,
ਕਿੱਢੀ ਬੇਗਰਜ਼ੀ।
ਅਸਾਂ ਤੇਰੇ ਦਰਬਾਰ ਵਿਚ....

ਤੇਰੇ ਕਹਿਣੇ ਨਾ ਤੁਰੇ,
ਕਰਮ ਬੁਰੇ ਤੋਂ ਬੁਰੇ,
ਨਾ ਲੱਜਾਏ ਨਾ ਝੁਰੇ,
ਕੈਸੀ ਅਲਗਰਜ਼ੀ।
ਅਸਾਂ ਤੇਰੇ ਦਰਬਾਰ ਵਿਚ...

ਸਾਨੂੰ ਉਦੋਂ ਸੋਝੀ ਆਈ,
ਜੋ ਭੀ ਕੀਤੀ ਸੀ ਕਮਾਈ,
ਚੋਰ ਕਰ ਗਏ ਸਫਾਈ,
ਬਣ ਯਾਰ ਫਰਜ਼ੀ।
ਅਜਾਂ ਤੇਰੇ ਦਰਬਾਰ ਵਿਚ...

ਨਿਮੋ ਝੂਣੇ ਹੋ ਕੇ ਆਏ,
ਤੇਰੇ ਦਰ ਤੇ ਲੱਜਾਏ,
ਹੋਰ ਕਿਹੜਾ ਅਪਣਾਏ,
ਦਿਸੇ ਨਾ ਦਰ ਜੀ।
ਅਸਾਂ ਤੇਰੇ ਦਰਬਾਰ ਵਿਚ ਪਾਈ ਅਰਜ਼ੀ,
ਹੁਣ ਤੂੰ ਮੰਨੇ ਜਾ ਨਾ ਮੰਨੇ,
ਯਾਰਾ ਤੇਰੀ ਮਰਜ਼ੀ।

*ਅਸੀਸ, ਦੀ ਮਾਲ, ਕਪੂਰਥਲਾ।*

## ਦੋ ਗ਼ਜ਼ਲਾਂ/ *ਪ੍ਰਿੰ. ਕਰਤਾਰ ਸਿੰਘ, ਕਾਲੜਾ*

ਮੈਂ ਹਸਤੀ ਦੀ ਹੋਂਦ ਜਤਾ ਕੇ ਤੁਰ ਜਾਣਾ ਹੈ।
ਯਾਰਾਂ ਨੂੰ ਕੁਝ ਕੁਝ ਅਜ਼ਮਾ ਕੇ ਤੁਰ ਜਾਣਾ ਹੈ।

ਮੇਰੇ ਭਾਗਾਂ ਦੀ ਪੱਤਰੀ ਵਿਚ ਸੂਰਜ ਬੈਠੇ,
ਲੋਕ ਮਨਾਂ ਵਿਚ ਲੋਅ ਵਰਤਾ ਕੇ ਤੁਰ ਜਾਣਾ ਹੈ।

ਘਰ ਤਾਂ ਆਖ਼ਰ ਘਰ ਹੈ ਜਾਣਾ ਹੀ ਬਣਦਾ ਹੈ,
ਕੁਝ ਇਕ ਨਵੀਆਂ ਪਿਰਤਾਂ ਪਾ ਕੇ ਤੁਰ ਜਾਣਾ ਹੈ।

ਅੰਤਰ ਦੀ ਪੀੜਾ ਦਾ ਹੈ ਇਹਸਾਸ ਜ਼ਰੂਰੀ,
ਅੰਤਰ-ਸੁਰਤੀ ਤਾਈਂ ਗਾ ਕੇ ਤੁਰ ਜਾਣਾ ਹੈ।

ਮੇਰੀ ਰਗ ਰਗ ਦੇ ਵਿਚ ਮੋਹ ਦਾ ਤਰਲ ਹੈ ਚਲਦਾ,
ਮੈਂ ਮੋਹ ਦਾ ਛਣਕਾਟਾ ਪਾ ਕੇ ਤੁਰ ਜਾਣਾ ਹੈ।

ਭਾਵਾਂ ਦੀ ਕਸਤੂਰੀ ਘੁਲ ਕੇ ਮਹਿਕਾਂ ਵੰਡੇ,
ਮੈਂ ਮਹਿਕਾਂ ਦੀ ਰੀਤ ਪੁਗਾ ਕੇ ਤੁਰ ਜਾਣਾ ਹੈ।

ਆਇਆਂ ਸਾਂ 'ਕਰਤਾਰੋਂ' ਲੈ ਕੇ ਨੂਰ ਇਲਾਹੀ,
ਉਹ ਦੁਨੀਆਂ ਦੀ ਝੋਲੀ ਪਾ ਕੇ ਤੁਰ ਜਾਣਾ ਹੈ।

——————

ਚਾਨਣੇ ਦੇ ਗੀਤ ਗਾਈਏ ਦੋਸਤੋ,
ਧਰਤ ਨੂੰ ਸੁੰਦਰ ਬਣਾਈਏ ਦੋਸਤੋ!

ਛਿੜਕ ਜਾਈਏ ਹਰ ਗਲੀ ਵਿਹੜੇ ਗੁਲਾਬ,
ਹਰ ਘਰੇ ਮਹਿਕਾਂ ਖਿੰਡਾਈਏ ਦੋਸਤੋ।

ਆਓ ਮਿਲਕੇ ਨ੍ਹੇਰਿਆਂ ਨੂੰ ਸੋਧੀਏ,
ਨ੍ਹੇਰ ਨੂੰ ਚਾਨਣ ਦਿਖਾਈਏ ਦੋਸਤੋ।

ਸਿਰਜ ਹੋਏ ਪੱਥਰਾਂ ਦੇ ਜੋ ਤਬੂਤ,
ਰੱਬ ਨੂੰ ਵੀ ਵਿੱਚ ਬਿਠਾਈਏ ਦੋਸਤੋ।

ਅਕਲ ਹੀਣਾ ਹੋ ਗਿਆ ਹੈ ਜੋ ਨਿਜ਼ਾਮ,
ਓਸ ਵਿਚ ਸੋਝੀ ਜਗਾਈਏ ਦੋਸਤੋ।

# ਝੁੱਗੇ ਨਸ਼ਿਆਂ ਚੌੜ ਚਪੱਟ ਕੀਤੇ

—ਹਰਭਜਨ ਸਿੰਘ 'ਰਾਜਾ'

ਨਸ਼ੇ ਕਰਨ ਵਾਲੇ ਨਹੀਂ ਜੋ ਘੱਟ ਕਰਦੇ, ਕਈਆਂ ਘੜੇ ਤੇ ਕਈਆ ਨੇ ਮੱਟ ਪੀਤੇ
ਅੱਠੇ ਪਹਿਰ ਵਿਚ ਨਸ਼ੇ ਦੇ ਗੁੱਟ ਰਹਿ ਕੇ, ਭਰੀਆਂ ਬੋਤਲਾਂ ਦੇ ਖੋਹਲ ਡੱਟ ਪੀਤੇ
ਭਰੀਆਂ ਮਹਿਫਲਾਂ ਦੇ ਵਿਚ ਬੈਠਕੇ ਤੇ, ਭਰ ਭਰ ਹਾੜੇ ਗੱਟਾਗੱਟ ਪੀਤੇ
ਇਜ਼ਤ ਪੱਤ ਹੈ ਨਸ਼ਾ ਬਰਬਾਦ ਕਰਦਾ, ਪਾਗਲ ਨਸ਼ੇ ਘੁਮਿਆਰ ਕਈ ਜੱਟ ਕੀਤੇ
ਦਮੜਾ ਕਿਸੇ ਦੇ ਪੱਲੇ ਨਾ ਨਸ਼ਾ ਛੱਡੇ, ਖਾਲੀ ਏਸ ਨੇ ਹੱਟਾਂ ਦੇ ਹੱਟ ਕੀਤੇ
ਲੈਂਡ ਲਾਰਡ ਨਹੀਂ ਕਿਸੇ ਨੂੰ ਰਹਿਣ ਦੇਂਦਾ, ਝੁੱਗੇ ਨਸ਼ਿਆਂ ਚੌੜ ਚਪੱਟ ਕੀਤੇ।

ਪੋਸਤ ਭੁੱਕੀ ਦੇ ਕਈ ਮਰੀਜ਼ ਵੇਖੇ, ਮੁੱਠ ਹੱਡੀਆਂ ਤੇ ਅੱਖਾਂ ਅੱਡੀਆਂ ਨੇ
ਕੈਪਸੂਲ ਤੇ ਨਸ਼ੇ ਦੇ ਲਾਣ ਟੀਕੇ, ਸਦਾ ਲੀਹ ਉਤੇ ਰੱਖਣ ਗੱਡੀਆਂ ਨੇ
ਪੁੜੀ ਜ਼ਰਦੇ ਦੀ ਜਦੋਂ ਨੇ ਖਾ ਲੈਂਦੇ, ਮਾਰਨ ਚਿਤੜਾਂ ਨੂੰ ਫੇਰ ਅੱਡੀਆਂ ਨੇ
ਗੱਲ ਕਿਸੇ ਦੀ ਅਮਲੀ ਨਾ ਮੰਨਦੇ ਨੇ, ਰੋਕਣ ਬੁੜ੍ਹੀਆਂ ਤੇ ਭਾਵੇਂ ਨੱਡੀਆਂ ਨੇ
ਉਸਨੂੰ ਸ਼ੇਰ ਵੀ ਕੁੱਤੇ ਸਮਾਨ ਦਿਸੇ, ਘੁੱਟ ਜਿਨ੍ਹਾਂ ਸਮੈਕ ਦੇ ਝੱਟ ਪੀਤੇ
ਦਮੜੇ ਗਏ ਤੇ ਦਮ ਵੀ ਨਾਲ ਤੁਰ ਗਏ, ਝੁੱਗੇ ਨਸ਼ਿਆਂ ਚੌੜ ਚਪੱਟ ਕੀਤੇ।

ਭਾਂਡੇ ਵੇਚ ਘਰ ਦੇ ਅਮਲੀ ਨਸ਼ਾ ਕਰਦੇ, ਪੂਰਾ ਫੇਰ ਵੀ ਨਸ਼ਾ ਨਾ ਹੋਂਵਦਾ ਏ
ਨਸ਼ਾ ਇੰਜ ਸਰੀਰ ਨੂੰ ਧੋਂਵਦਾ ਏ, ਸਾਬਨ ਕੱਪੜੇ ਨੂੰ ਜਿਵੇਂ ਧੋਂਵਦਾ ਏ
ਨਾ ਕੁਝ ਜਦੋਂ ਸਰੀਰ ਦੇ ਰਿਹਾ ਪੱਲੇ, ਬੀਤੇ ਵਕਤ ਤਾਈਂ ਬਹਿ ਕੇ ਰੋਂਵਦਾ ਏ
ਅੰਬਾਂ ਅਤੇ ਅੰਗੂਰਾਂ ਦੀ ਆਸ ਰੱਖੇ, ਬੀਜ ਕਿੱਕਰਾਂ ਦੇ ਹੱਥੀਂ ਬੋਂਵਦਾ ਏ
ਫੱਟ ਛੱਵੀ ਕੁਹਾੜੇ ਦੇ ਸੀਪ ਜਾਂਦੇ, ਨਾ ਜਾਨ ਜ਼ਬਾਨ ਦੇ ਫੱਟ ਸੀਤੇ
ਅਮਲੀ ਰੋਵੇ ਤੇ ਨਾਲੇ ਫਿਰ ਇੰਝ ਆਖੇ, ਝੁੱਗੇ ਨਸ਼ਿਆਂ ਚੌੜ ਚਪੱਟ ਕੀਤੇ।

ਨਸ਼ਾ 'ਨਾਮ ਤੇ ਬਾਣੀ' ਦਾ ਕਰੋ ਸਾਰੇ, ਸੁਰਤੀ ਰੱਬ ਦੇ ਨਾਲ ਜੋ ਜੋੜਦਾ ਏ
ਨਾਲੇ ਪੁੰਨ ਤੇ ਨਾਲੇ ਫਿਰ ਦਏ ਫਲੀਆਂ, ਨਾਲੋਂ ਔਗੁਣਾਂ ਦੇ ਵੱਲੋਂ ਮੋੜਦਾ ਏ
ਮੁਕਤ ਜੁਗਤ ਨਾਲੇ ਇਸ ਦੀ ਹੈ ਦਾਸੀ, ਨਾਲੇ ਭਲੀ ਇਹ ਸਭ ਦੀ ਲੋੜਦਾ ਏ
ਛਾਂ ਸੰਘਣੀ ਦਿਸਦੀ ਇਸ ਤਰ੍ਹਾਂ ਏ, ਰੁੱਖ ਜਿਸ ਤਰ੍ਹਾਂ ਸੰਘਣਾ ਬੋਹੜ ਦਾ ਏ
ਕਾ[illegible] ਸੈਣ ਰਵਿਦਾਸ ਤੇ ਸਦਨੇ ਜਹੇ, ਪੀਪਾ ਧੰਨਾ ਤੇ ਭਗਤ ਇਸ ਭੱਟ ਕੀਤੇ
'ਰਾਜਾ' ਫੇਰ ਨਾ ਕਿਸੇ ਨੂੰ ਪਏ ਕਹਿਣਾ, ਝੁੱਗੇ ਨਸ਼ਿਆਂ ਚੌੜ ਚਪੱਟ ਕੀਤੇ.

—[illegible]ਬਾਦ

[illegible]ਆਣਾ

# ਹੁਕਮਨਾਮਿਆਂ ਚੋਂ

*ਸਤਿਗੁਰੂ ਰਾਮ ਸਿੰਘ ਨੇ ਆਪਣੀਆਂ ਚਿਠੀਆਂ (ਹੁਕਮਨਾਮਿਆਂ) ਵਿਚ ਸੰਗਤਾਂ ਨੂੰ ਵੱਖ-ਵੱਖ ਮਸਲਿਆਂ ਤੇ ਪਵਿਤਰ ਉਪਦੇਸ਼ ਦਿੱਤੇ। ਉਹਨਾਂ ਚੋਂ ਕੁਝ ਟੂਕਾਂ।*

### ਏਕਾ ਨਾਰੀ ਜਤੀ

– ਅਰੁ ਜੇ ਤੂ ਘਰ ਗਿਆ, ਘਰ ਮੇ ਘਰ ਦੀ ਸਿਖਣੀ ਸਾਥ ਸਪਰਸ ਹੋਆ ਤਾ ਉਸਨੂੰ ਬੀ ਬਿਮਾਰੀ ਹੋਇ ਜਾਊ, ਜੇ ਨਾ ਕੀਤਾ ਤਾ ਬੀ ਦੋਸ ਹੈ। ਜੇ ਕੀਤਾ ਤਾ ਉਸਨੂ ਬੀਮਾਰੀ ਹੋਇ ਗਈ ਤਾ ਬੀ ਬਡਾ ਗਜਬ ਹੈ। ਤੇ ਬਡੀ ਗਾਫਲੀ ਕੀਤੀ, ਏਸ ਬਾਤਿ ਦੀ ਹਰਿ ਤਰਾ ਸੇ ਲਚਾਰੀ ਹੈ

### ਬਾਣੀ ਕੰਠ ਕਰਨੀ

– ਭਾਈ ਮੀਹਾ ਸਿਘ ਹੁਣ ਬਾਣੀ ਕੰਠ ਕਰਨੀ ਅਰੁ ਭਜਨ ਕਰਨਾ। ਰੰਡੀ ਮੁੰਡੇ ਤੇ ਬਹੁਤ ਕਰਕੇ ਬਚਣਾ। ਇਹ ਤਾ ਨਿਰਾ ਘਾਟੇ ਦਾ ਹੀ ਥਾਉਂ ਹੈ, ਨਫਾ ਕੋਈ ਬੀ ਨਹੀਂ। ਭਲਾ ਭੁਲਾ ਸੋ ਭੁਲਾ, ਅਗੇ ਤਕੜਾ ਰਹਿਣਾ ਅਰੁ ਗੁਰੂ ਜੀ ਅਗੇ ਬੇਨਤੀ ਕਰ ਕੇ ਬਖਸਾਉਣਾ ਗੁਰੂ ਜੀ ਪਾਸ ਤੇ।

### ਪਾਰਜਾਤੁ ਏਹੁ ਹਰਿ ਕੋ ਨਾਮ

– ਇਹੁ ਨਾਮ ਕਲਪ ਬਿਰਛ ਹੈ, ਜੋ ਏਸ ਨਾਮ ਨੂੰ ਜਪੇਗਾ ਓਸਨੂ ਸੁਖ ਫਲ ਦੇਊਗਾ, ਪ੍ਰਤੀਤ ਜਾਨਣੀ ਅਤੇ ਤੁਸੀ ਸਤਿ ਕਰ ਕੇ ਜਾਨਣਾ। ਮੈ ਆਪਣੀ ਅਖੀ ਦੇਖੀ ਹੈ ਨਾਲੇ ਸੁਣਾ ਭੀ ਹੈ। ਦੇਖ ਕੇ ਅਛੀ ਪ੍ਰਤੀਤ ਹੋਈ ਹੈ॥ ਗੁਰੂ ਜੀ ਭੀ ਲਿਖਾ ਹੈ ਪਾਰਜਾਤੁ ਏਹੁ ਹਰਿ ਕੋ ਨਾਮ।

### ਰਾਜਿਆਂ ਦਾ ਨਾਸ ਹੋਵੇਗਾ

– ਸੋ ਹੁਣ ਹੋਰ ਤੇ ਸਭ ਕਿਛੁ ਹੋ ਗਿਆ ਹੈ, ਪਚੀ ਮੈ ਸਿਖ ਬੀ ਹੋਏ ਅਰ ਦੂਰ ਭਿਖ ਬੀ ਹੈ, ਅਰ ਹੁਣ ਏਹ ਬਾਤ ਰਹੀ ਹੈ ਨਿਰਪ ਨਾਸ ਤੇ ਫਰੰਗੀ ਦੂਰ ਹੋਣੇ। ਸਮਾ ਤੋ ਆ ਗਿਆ ਹੈ ਅਗੇ ਗੁਰੂ ਦੀ ਗੁਰੂ ਜਾਣੇ।

### ਬਗਾਨੀ ਚੀਜ ਤਾ ਤਿਆਗ

—ਸਭ ਸੰਗਤ ਨੂ ਸੁਣਾ ਦੇਣੀ ਜੋ ਕੋਈ ਬੀ ਚੀਜ ਨਾ ਲਵੇ ਕਿਸੇ ਦੀ ਨ ਖੋਹ ਕੇ ਨਾ ਚੁਰਾਇਕੇ। ਲੈ ਕੇ ਨਾ ਦੇਣਾ ਏਹੁ ਮਹਾ ਪਾਪ ਹੈ। ਸੋ ਜੀ ਏਹੁ ਬਾਤ ਸੁਣਾ ਦੇਣੀ ਜੋ ਬਗਾਨੀ ਚੀਜ ਦਾ ਸਭ ਨੂੰ ਕੋਈ ਤਿਆਗ ਕਰੋ।

### ਸਿੱਖ ਤਾਂ ਪੱਟੇ ਗਏ ਕੁੜੀਆਂ ਮਾਰਨ ਤੇ

– ਇਕ ਹੋਰੁ ਬੀ ਬਾਤ ਸਭਨਾ ਨੂੰ ਸੁਣਾ ਦੇਣੀ ਜੋ ਨਾ ਕੋਈ ਕੁੜੀ ਮਾਰੇ ਨਾ ਬੇਚੇ, ਨਾ ਬਟਾ ਕਰੇ। ਜੋ ਇਹੁ ਬਾਤ ਨਾ ਮੰਨੇ ਤਾ ਓਸ ਨੂੰ ਸੰਗਤ ਮੈ ਨਾ ਬੜਣ ਦੇਣਾ। ਜੇ ਨਾ ਮੰਨੇ ਤਾ ਆਖਣਾ ਫੇਰ ਨਾ ਆਈ। ਨ ਹਟੇ, ਜੁਤੀਆ ਮਾਰਕੇ ਕਢ ਦੇਣਾ, ਕੁਝ ਕਰਦਾ ਫਿਰੇ... ..... ਸਿੱਖ ਤਾ ਪਟੇ ਗਏ ਕੁੜੀਆ ਦੇ ਮਾਰਨੇ ਤੇ ਅਰੁ ਮਲੇਛਾਂ ਦਾ ਨਾਸ ਗਊਆ ਪਿਛੇ ਹੋਊ ਹੁਣ। .....

### ਅੰਗਰੇਜ਼ਾਂ ਦੀ ਨੌਕਰੀ ਦਾ ਤਿਆਗ

– ਹੋਰੁ ਭਾਈ ਏਨਾ ਦਾ ਨੌਕਰ ਕੋਈ ਨਾ ਰਹੇ। ਜੋ ਰਹੂ ਸੋ ਬਹੁਤ ਔਖਾ ਹੋਊਗਾ। ਏਨਾ ਨੂ ਤਾ ਗੁਰੂ ਸਾਹਿਬ ਦਾ ਅਨਿਕ ਭਾਤ ਦੀ ਮਾਰ ਦਾ ਹੁਕਮੁ ਹੈ, ਅਗੇ ਗੁਰੂ ਜਾਣੇ। ਹੋਰ ਜੀ ਸਾਡੀ ਬਲਿ ਕੋਈ ਅਰਦਾਸ ਲਿਖੇ ਤਾ ਸੁਧ ਲਿਖਣੀ। ਕੋਈ ਜੀ ਚਿਠੀ ਐਸੀ ਆਈ ਹੈ ਬਹੁਤੁ ਖੰਡਿਤ, ਕੁਛ ਸਿਰਪੈਰ ਨਹੀ ਆਉਂਦਾ। ਹੋਰ ਭੇਖਾ ਦੀ ਸੇਵਾ ਕਰਨੀ ਜਥਾ ਸਕਤਿ, ਭਾਵੇ ਨਿੰਦਾ ਵੀ ਕਰਨ ਵਾਲਾ ਹੋਵੇ। ਸੇਵਾ ਕਰਨ ਵਾਲੇ ਕੋ ਸੇਵਾ ਦਾ ਫਲ, ਨਿੰਦਾ ਵਾਲੇ ਨੂੰ ਨਿੰਦਾ ਕਾ, ਆਪ ਸਭ ਕੇ ਸਾਥ ਅਨੰਦ ਰਹਿਣਾ। ਏਨਾ ਬਿਲਿਆ ਨੂ ਲੋਕਾ ਨੇ ਏਹੁ ਭਰਮ ਪਾਇਆ ਹੈ ਚੰਗਿਆ ਚੰਗਿਆ ਨੇ, ਏਹੁ ਕੂਕੇ ਤੁਮਾਰਾ ਰਾਜ ਲੈ ਲੈਣਗੇ ਅਗੇ ਵਾਗੂ ਜੈਸਾ ਚੁਗਤਿਆ ਥੋ ਲੈ ਲਿਆ ਸੀ। ਏ ਓਈ ਸਿਖ ਹੈਨਿ, ਏਸ ਕਰਕੇ ਸਾਡੇ ਪਿਛੇ ਪੈ ਗਏ ਲੋਕਾ ਦਾ ਕਹਾ ਮੰਨਕੇ। ਹਮਾਰੀ ਤਾ ਮਨਸਾ ਕਿਸੇ ਦਾ ਕਖ ਖੋਹਣ ਦੀ ਨਹੀਂ ਸੀ। ਇਕੁ ਗਾਈ ਦਾ ਤਰਸ ਠੀਕ ਆਉਂਦਾ ਹੈ ਹੁਣ ਭੀ, ਜੋ ਗਾਈ ਮੈ ਬਹੁਤ ਗੁਣ ਹੈਨ ਔਗੁਣ ਕੋਈ ਬੀ ਨਹੀਂ, ਬਿਚਾਰ ਲੇਹੁ। ਭੂਲ ਚੂਕ ਲਿਖਣ ਵਾਲੇ ਨੂੰ ਬਖਸਣੀ ਗੁਰੂ ਜੀ।

*ਲਲਿਤ ਨਿਬੰਧ*

# ਇਕੱਲ ਦਾ ਮਹੱਤਵ

—ਮਹਿਮਾ ਸਿੰਘ ਹਲਵਾਰਵੀ

ਬਗੀਚੇ ਵਿਚ ਇਕੱਲਾ ਬੈਠਾ ਲਿਖ ਰਿਹਾ ਹਾਂ। ਇਕੱਲ ਕਿੰਨੀ ਪਿਆਰੀ ਲਗ ਰਹੀ ਹੈ ਪਰ ਇਸ ਦਾ ਮਤਲਬ ਇਹ ਨਹੀਂ ਕਿ ਮੈਂ ਇਕੱਲਾ ਰਹਿਣਾ ਚਾਹੁੰਦਾ ਹਾਂ। ਦਰਅਸਲ ਸ਼ਰਧਾ-ਵਿਹੂਣਾ ਮਨੁੱਖ ਇਕੱਲ ਦੀਆਂ ਘੜੀਆਂ ਨੂੰ ਅਸਹਿ ਸਮਝਦਾ ਹੈ ਅਤੇ ਇਸ ਦੌਰਾਨ ਉਹ ਲੋਕਾਂ ਨਾਲ ਈਰਖਾ ਤੇ ਨਫ਼ਰਤ ਕਰਨ ਲਗਦਾ ਹੈ। ਉਹ ਲੋਕਾਂ ਤੋਂ ਹੋਰ ਦੂਰ ਹੋ ਜਾਂਦਾ ਹੈ ਅਤੇ ਇੰਜ ਡੂੰਘੀ ਇਕੱਲ ਵਿਚ ਘਿਰ ਜਾਂਦਾ ਹੈ।

ਇਕ ਸ਼ਰਧਾ ਵਾਲਾ ਅਤੇ ਦਇਆਵਾਨ ਮਨੁੱਖ ਇਹ ਨਹੀਂ ਵੇਖਦਾ ਕਿ ਦੂਜਾ ਬੰਦਾ ਉਸ ਦੇ ਕੋਲ ਹੈ ਜਾਂ ਦੂਰ, ਦਿਲੋਂ ਉਸ ਦੇ ਨੇੜੇ ਹੈ ਜਾਂ ਨਹੀਂ, ਉਹ ਵੇਖਦਾ ਹੈ ਕਿ ਤੁਹਾਨੂੰ ਵੀ ਕਿਸੇ ਸਮੱਸਿਆ ਦਾ ਸਾਹਮਣਾ ਕਰਨਾ ਪੈ ਰਿਹਾ ਹੈ। ਉਸ ਦਾ ਵੀ ਦੁੱਖ ਤੋਂ ਮੁਕਤ ਹੋਣ ਤੇ ਪ੍ਰਸੰਨ ਹੋਣ ਦਾ ਉਸ ਵਾਂਗੂੰ ਹੀ ਅਧਿਕਾਰ ਹੈ।

ਇੰਜ ਦੂਜਿਆਂ ਲਈ ਪ੍ਰਾਰਥਨਾ ਕਰਨ ਨਾਲ ਅਸੀਂ ਆਪਣੀ ਇਕੱਲ ਨੂੰ ਜਿੱਤ ਸਕਦੇ ਹਾਂ। ਦੂਜਿਆਂ ਲਈ ਪ੍ਰਾਰਥਨਾ ਕਰਦੇ ਅਸੀਂ ਉਨ੍ਹਾਂ ਸਭ ਨੂੰ ਪਿਆਰ ਕਰਨ ਲਗਦੇ ਹਾਂ ਅਤੇ ਕਿਸੇ ਤਰ੍ਹਾਂ ਵੀ ਦੂਜਿਆਂ ਦੀ ਸੇਵਾ ਆਦਮੀ ਨੂੰ ਉਸ ਦੀ ਹਉਮੈਂ ਵਿਚੋਂ ਕੱਢ ਕੇ ਪਰਮ-ਪਿਆਰ ਬਨਾਮ ਪਰਮੇਸ਼ਵਰ ਨਾਲ ਜੋੜ ਦਿੰਦੀ ਹੈ। ਉਂਜ ਕੋਈ ਇਕੱਲਾ ਨਹੀਂ ਰਹਿਣਾ ਚਾਹੁੰਦਾ ਪਰ ਅਸਲ ਵਿਚ ਹਰ ਕੋਈ ਇਕੱਲਾ ਹੈ ਸਿਰਫ ਪਰਮੇਸ਼ਵਰ ਨਾਲ ਜੁੜਿਆ ਵਿਅਕਤੀ ਹੀ ਇਕੱਲਾ ਨਹੀਂ ਹੁੰਦਾ।

ਇਕੱਲ ਦੇ ਅਨੇਕਾਂ ਰੂਪ ਹਨ। ਉਸ ਵਿਅਕਤੀ ਦੀ ਇਕੱਲ ਵੀ ਹੈ ਜੋ ਸਮਝਦਾ ਹੈ ਕਿ ਉਸ ਨੂੰ ਕੋਈ ਪਿਆਰ ਨਹੀਂ ਕਰਦਾ। ਉਸ ਜਵਾਨ ਕੁੜੀ ਦੀ ਇਕੱਲ ਜੋ ਸਮਝਦੀ ਹੈ ਕਿਸੇ ਕਾਰਨ ਕਿ ਹੋਰ ਸਾਰੀਆਂ ਕੁੜੀਆਂ ਉਸ ਨਾਲੋਂ ਸੋਹਣੀਆਂ ਹਨ। ਉਨ੍ਹਾਂ ਤਲਾਕ-ਸ਼ੁਦਾ ਪਤੀ-ਪਤਨੀ ਦੇ ਬੱਚਿਆਂ ਦੀ ਇਕੱਲ ਜੋ ਸਿਆਲ ਵਿਚ ਮਾਂ ਕੋਲ ਰਹਿੰਦੇ ਹਨ ਤੇ ਹੁਨਾਲ ਵਿਚ ਪਿਓ ਕੋਲ।

ਪਰ ਇਕੱਲ ਨੂੰ ਹਮੇਸ਼ਾ ਹੀ ਬੁਰਾ ਨਹੀਂ ਸਮਝਣਾ ਚਾਹੀਦਾ। ਕਈ ਵਾਰ ਇਕੱਲ ਦੀਆਂ ਘੜੀਆਂ ਵਿਚ ਹੀ ਆਦਮੀ ਆਪਣੇ ਆਪ ਨੂੰ ਪਹਿਚਾਣਦਾ ਹੈ। ਉਹ ਆਪਣੀ ਮਰ ਚੁੱਕੀ ਆਤਮਾ ਨੂੰ ਨਵੇਂ ਸਿਰਿਓਂ ਸਿਰਜਦਾ ਹੈ। ਆਪਣੀ ਮੰਜ਼ਿਲ ਦੀ ਭਾਲ ਵਿਚ ਤੁਰਨ ਤੋਂ ਪਹਿਲਾਂ ਆਦਮੀ ਨੂੰ ਆਪਣੀ ਸਮਰੱਥਾ ਨੂੰ ਜਾਨਣਾ ਜ਼ਰੂਰੀ ਹੁੰਦਾ ਹੈ। ਅਜਿਹੇ ਮੌਕਿਆਂ 'ਤੇ ਹੀ ਸਾਧੂ ਸੰਤ ਕੁਝ ਚਿਰ ਲਈ ਪਹਾੜਾਂ ਜੰਗਲਾਂ ਵਿਚ ਇਕੱਲੇ ਰਹਿ ਕੇ ਚਿੰਤਨ ਕਰਿਆ ਕਰਦੇ ਹਨ। ਆਪਣੇ ਧਰਮ ਦਾ ਪ੍ਰਚਾਰ ਕਰਨ ਤੋਂ ਪਹਿਲਾਂ, ਆਪਣੇ ਚੇਲੇ ਚੁਣਨ ਤੋਂ ਪਹਿਲਾਂ ਪੀਰ ਪੈਗੰਬਰ ਕਾਫੀ ਸਮਾਂ ਇਕੱਲ ਵਿਚ ਬਿਤਾਉਂਦੇ ਰਹੇ ਹਨ।

ਇਸ ਤਰ੍ਹਾਂ ਹੀ ਧਿਆਨ-ਯੋਗ ਦਾ ਮਹੱਤਵ ਹੈ। ਜਿਸ ਰਾਹੀਂ ਇਕੱਲ ਵਿਚ ਪਹੁੰਚ ਕੇ ਆਤਮਕ ਅਤੇ ਬੌਧਿਕ ਵਿਕਾਸ ਲਈ ਤਾਜ਼ਗੀ ਹਾਸਲ ਹੁੰਦੀ ਹੈ। ਆਤਮਾ ਦੀ ਚੁੱਪ ਵਿਚ ਹੀ ਆਦਮੀ ਨੂੰ ਅਨੰਤ ਦਾ ਅਹਿਸਾਸ ਹੁੰਦਾ ਹੈ। ਜਿਸ ਮਨੁੱਖ ਦੇ ਦਿਲ ਵਿਚ ਵੀ ਪਰਮਾਤਮਾ ਲਈ ਸ਼ਰਧਾ ਹੈ ਉਹ ਮਨੁੱਖ ਇਕੱਲ ਵਿਚ ਵੀ ਦੂਜਿਆਂ ਲਈ ਕੁਝ ਕਰ ਕੇ ਆਨੰਦ ਹਾਸਲ ਕਰਦਾ ਹੈ। ਪ੍ਰਸਿੱਧ ਅਮਰੀਕੀ ਵਿਚਾਰਕ ਥੋਰੋ ਨੇ ਕਿਹਾ ਹੈ, "ਮੈਨੂੰ ਇਕੱਲ ਵਰਗਾ ਪਿਆਰਾ ਸਾਥੀ ਹੋਰ ਕਿਤੇ ਵੀ ਨਹੀਂ ਮਿਲਿਆ।

# 'ਅਨੰਦ ਕਾਰਜ'

—ਤਰਸੇਮ ਸਿੰਘ ਨਾਮਧਾਰੀ

'ਬਾਲ ਜੁਆਨੀ ਅਰੁ ਬਿਰਧ ਫੁਨਿ ਤੀਨਿ ਅਵਸਥਾ ਜਾਨਿ। ਕਹੁ ਨਾਨਕ ਹਰਿ ਭਜਨ ਬਿਨੁ ਬਿਥਾ ਸਭ ਹੀ ਮਾਨ।

ਗੁਰਬਾਣੀ ਅਨੁਸਾਰ ਇਸ ਮਾਤ ਲੋਕ ਦੇ ਜੀਵ ਦੀ ਵੰਡ ਤਿੰਨ ਅਵਸਥਵਾਂ ਵਿਚ ਕੀਤੀ ਗਈ ਹੈ। ਵੇਖਿਆ ਜਾਵੇ ਤਾਂ ਇਹ ਤਿੰਨ ਅਵੱਸਥਾਵਾਂ ਹਰ ਪ੍ਰਾਣੀ ਮਾਤਰ ਤੇ ਆਉਂਦੀਆਂ ਹਨ ਅਤੇ ਫੁੱਲ, ਬੂਟੇ ਸਾਰੀ ਪ੍ਰਕ੍ਰਿਤੀ ਨੂੰ ਭੀ ਤਿੰਨ ਹਾਲਤਾਂ ਵਿਚ ਗੁਜ਼ਰਨਾ ਪੈਂਦਾ ਹੈ·ਅਤੇ ਅੰਤਮ ਸਫਰ ਮੌਤ ਨਾਲ ਮੁਕਦਾ ਹੈ। ਹਰ ਪੌਦਾ ਭੀ ਬਾਲ ਅਵੱਸਥਾ ਵਿਚ ਉਪਜਦਾ ਹੈ, ਫਿਰ ਭਰ ਜੋਬਨ ਵਿਚ, ਉਸ ਤੋਂ ਬਾਅਦ ਬਿਰਧ ਅਵੱਸਥਾ ਆ ਪਹੁੰਚਦੀ ਹੈ ਅਤੇ ਇਸ ਅਵਸਥਾ ਦਾ ਅੰਤਿਮ ਰੂਪ ਮੌਤ ਹੀ ਹੁੰਦਾ ਹੈ। ਇਹ ਹੀ ਚੱਕਰ ਅੰਡਜ, ਜੇਰਜ, ਸੇਤਜ ਤੇ ਢੁੱਕਦੀ ਹੈ। ਬੱਚੇ ਹੋ ਕੇ ਜੰਮਦੇ ਹਨ, ਜੁਆਨੀ ਤੋਂ ਅਗਲਾ ਪੈਰ ਬੁਢੇਪਾ ਹੁੰਦਾ ਹੈ, ਬੁਢੇਪੇ ਤੋਂ ਬਾਅਦ ਕੋਈ ਅਵੱਸਥਾ ਨਹੀਂ। ਬੁਢੇਪੇ ਨਾਲ ਹੀ ਜੀਵਨ ਲੀਲਾ ਖਤਮ ਹੋ ਜਾਂਦੀ ਹੈ। ਇਹ ਆਖਰੀ ਅਤੇ ਸਥਾਈ ਅਵੱਸਥਾ ਹੁੰਦੀ ਹੈ। ਇਸ ਤੋਂ

ਅਨੰਦ ਕਾਰਜ ਦਾ ਕਾਲ ਅਜਿਹਾ ਕਾਲ ਹੁੰਦਾ ਹੈ ਜਿਸ ਕਾਲ ਵਿਚ ਲੜਕੇ ਅਤੇ ਲੜਕੀ ਨੂੰ ਆਤਮ ਨਿਰਭਰ ਕਰ ਕੇ ਆਤਮ ਵਿਸ਼ਵਾਸੀ ਬਣਾ ਕੇ ਸੁਤੰਤਰ ਤੋਰ 'ਤੇ ਨਿੱਜੀ ਜੀਵਨ ਚਲਾਉਣ ਦੀ ਜਾਚ ਸਿਖਾ ਕੇ, ਇਸ ਜੀਵਨ ਸ਼ੈਲੀ ਨੂੰ ਚਲਾਉਣ ਲਈ ਪੂਰਾ ਯੋਗ ਬਣਿਆ ਹੋਇਆ ਜਾਂ ਬਣਾ ਕੇ ਆਤਮ ਨਿਰਭਰ ਕਰਨਾ ਹੁੰਦਾ ਹੈ, ਜੋ ਜੀਵਨ ਪੱਧਤੀ ਨੂੰ ਬਣਾਉਣ ਅਤੇ ਚਲਾਉਣ ਦੇ ਯੋਗ ਅਤੇ ਸਮਰੱਥ ਹੋਇਆਂ ਬਣਾਉਣਾ ਹੁੰਦਾ ਹੈ। ਹੁਣ ਉਸ ਨੂੰ ਬਾਂਹ ਤੋਂ ਫੜ ਕੇ ਚਲਾਉਣ ਜਾਂ ਸਹਾਰੇ ਦੀ ਲੋੜ ਤੋਂ ਮੁਕਤ ਕਰਨਾ ਹੁੰਦਾ ਹੈ, ਉਹ ਸਿਰਫ ਸਤਿਗੁਰੂ ਦੀ ਓਟ ਲੈ ਕੇ ਸਤਿਗੁਰੂ ਦੇ ਦੱਸੇ ਮਾਰਗ 'ਤੇ ਚੱਲ ਕੇ ਜੀਵਨ ਦੀ ਬੇੜੀ ਨੂੰ ਖੁੱਦ ਆਪ ਠੇਲੇ। ਇਸ ਕਾਰਜ ਦੇ ਯੋਗ ਬਣਾਉਣ ਲਈ ਸਤਿਗੁਰੂ ਰਾਮ ਸਿੰਘ ਜੀ ਨੇ ਇਕ ਅਜਿਹੀ ਅਨੰਦ ਪ੍ਰਣਾਲੀ ਚਲਾਈ ਜਿਸ ਨਾਲ ਲੜਕਾ-ਲੜਕੀ ਦੋਵੇਂ ਰੱਲ ਕੇ ਹਰ ਜੀਵਨ ਦੀ ਜ਼ੁੰਮੇਵਾਰੀ ਨੂੰ ਖੁਦ ਨਿਭਾਉਣ ਦੇ ਯੋਗ ਹੋ ਜਾਣ ਅਤੇ ਮਾਂ-ਪਿਉ ਇਸ ਕੰਮ ਲਈ ਉਨ੍ਹਾਂ ਦੀ ਮਦਦ ਕਰਨ। ਉਹ ਕੀ ਮਦਦ ਕਰਨ ? ਇਕ ਤਾਂ ਇਹ ਕਿ ਉਹ ਆਪਣੇ ਬੱਚਿਆਂ ਨੂੰ ਕਿਸੇ ਕਾਮਲ ਗੁਰੂ ਦੇ ਲੜ ਲਾਉਣ। ਇਨ੍ਹਾਂ ਦੀ ਬਾਂਹ ਗੁਰੂ ਨੂੰ ਫੜਾਉਣ, ਦੂਸਰਾ ਧੀ-ਭੈਣ ਦਾ ਪੈਸਾ ਨਾ ਲਿਆ ਜਾਏ, ਵੱਟਾ ਨਾ ਕੀਤਾ ਜਾਏ, ਦਾਜ-ਦਹੇਜ ਨਾ ਦਿੱਤਾ ਜਾਏ ਨਾ ਲਿਆ ਜਾਏ, ਆਪਣੀ ਦਸਾਂ ਨਹੁਆਂ ਦੀ ਕਿਰਤ ਕਰ ਕੇ, ਉਸ ਵਿਚੋਂ ਭੁੱਖੇ ਨੂੰ ਰੋਟੀ, ਨੰਗੇ ਨੂੰ ਕੱਪੜੇ ਦਾ ਦਾਨ ਕਰਨ, ਆਪਣੇ ਗ੍ਰਿਹਸਥ ਜੀਵਨ ਨੂੰ ਚਲਾਉਣ ਦੀ ਜੁਗਤੀ ਜਾਣਦੇ ਹੋਣ। ਸਤਿਗੁਰੂ ਰਾਮ ਸਿੰਘ ਜੀ ਨੇ ਅਜਿਹਾ ਹੀ ਤੋਹਫਾ ਨੌਜੁਆਨ ਲੜਕੇ-ਲੜਕੀਆਂ ਨੂੰ ੧੮੬੩ ਸੰਨ ਵਿਚ ੩-੪ ਜੂਨ ਨੂੰ ਦਿੱਤਾ। ਇਸ ਮੁਤਾਬਕ ਹਰ ਨੌਜੁਆਨ ਲੜਕੇ-ਲੜਕੀ ਗੁਰੂਸਿੱਖੀ ਦਾ ਧਾਰਣੀ ਹੋਵੇ,ਦੇਹਧਾਰੀ ਗੁਰੂ ਤੋਂ ਦੀਖਿਆ ਲਈ ਹੋਵੇ। ਸਣੇ ਕੇਸੀਂ ਇਸ਼ਨਾਨ ਕਰ ਕੇ ਪੰਜਾਂ ਕੱਕਿਆਂ ਨੂੰ ਧਾਰਨ ਕੀਤਾ ਹੋਇਆ ਸਫੈਦ ਬਸਤਰ ਪਹਿਨ ਕੇ ਜੋ ਸਤਿਗੁਰੂ ਰਾਮ ਸਿੰਘ ਜੀ ਨੂੰ ਪੁਰਸ਼ਾਂ ਅਤੇ ਇਸਤਰੀਆਂ ਲਈ ਸਿਫਾਰਿਸ਼ ਕੀਤੇ। ਉਸ ਤਰ੍ਹਾਂ ਦੇ ਬਸਤਰ ਧਾਰ ਕੇ) ਸਤਿਗੁਰੂ ਜੀ ਨੂੰ ਸਿਰਫ ਇਕ ਰੁਪਏ ਦੀ ਭੇਟਾ ਕਰਕੇ ਅਨੰਦ ਕਾਰਜ ਵਾਲੇ ਸਥਾਨ ਤੇ ਆਪਣਾ ਸਥਾਨ ਲਵੇ। ਆਪਣੇ ਆਪ ਅੰਮ੍ਰਿਤ ਛਕਣ ਦੀ ਵਿਧੀ ਨੂੰ ਸਮਝਦਾ ਹੋਇਆਂ ਪਹਿਲਾਂ ਭਜਨ ਪੁੱਛੇ ਫਿਰ ਅੰਮ੍ਰਿਤ ਛਕੇ, ਪ੍ਰਬੰਧਕ ਅੰਮ੍ਰਿਤ ਚਖਾ ਕੇ ਗੰਢ ਚਿਤਰਾਵਾ ਕਰ ਕੇ ਆਪਣੇ ਸਥਾਨ 'ਤੇ ਚਲੇ ਜਾਣ। ਲੜਕੇ ਲੜਕੀ ਨੂੰ ਪਹਿਲਾਂ ਹੀ ਸਿੱਖਿਆ ਦਿੱਤੀ ਜਾਵੇ ਕਿ ਕਿਵੇਂ ਸਤਿਗੁਰੂ ਜੀ ਨੂੰ ਨਮਸਕਾਰ ਕਰਨੀ ਹੈ ਕਿਵੇਂ ਸੰਗਤ ਵਿਚ ਬੈਠਣਾ ਹੈ, ਕਿਵੇਂ ਅੰਮ੍ਰਿਤ ਛਕਣਾ ਹੈ ਕਿਵੇਂ ਕਮਰਕੱਸਾ ਕਰਨਾ ਹੈ, ਕਿਵੇਂ ਬੇਦੀ ਵਿਚ ਪ੍ਰਵੇਸ਼ ਕਰਨਾ, ਕਿਵੇਂ ਚਾਰ ਲਾਵਾਂ ਲੈਣੀਆਂ ਹਨ, ਚਾਰ ਲਾਵਾਂ ਦਾ ਕੀ ਅਰਥ ਹੈ, ਕਿਥੇ ਲਾਵਾਂ ਤੋਂ ਬਾਅਦ ਬੈਠਣਾ ਹੈ ਕਿਵੇਂ ਸਲੋਕ ਸੁਣਨਾ ਹੈ। ਕਿਵੇਂ ਅਰਦਾਸ ਵਿਚ ਖਲੋਣਾ ਹੈ, ਕੜਾਹ ਪ੍ਰਸਾਦ ਕਿਵੇਂ ਲੈਣਾ ਹੈ ਕਿਵੇਂ ਹੱਥ ਸੁੱਚੇ ਕਰ ਕੇ ਸਿਰਫ ਇਕ ਰੁਪਏ ਭੇਟਾ ਨਾਲ ਸਤਿਗੁਰੂ ਜੀ ਨੂੰ ਨਮਸਕਾਰ ਕਰ ਕੇ ਅਸ਼ੀਰਵਾਦ ਲੈਣੀ ਹੈ। ਗ੍ਰਿਹਸਥ ਜੀਵਨ ਦੀ ਸਫਲਤਾ ਵਾਸਤੇ ਅਤੇ ਫਿਰ ਲੜਕੀ ਨੇ ਲੜਕੇ ਨਾਲ ਲੜਕੇ ਦੇ ਘਰ ੧੫ ਦਿਨ ਘੱਟ ਤੋਂ ਘੱਟ ਰਹਿਣਾ ਹੈ, ਕੋਈ ਮਿਲਣੀ-ਮੁਕਲਾਵਾ ਨਹੀਂ ਕਰਨਾ ਹੁੰਦਾ ਕੋਈ ਪਾਰਟੀ ਨਹੀਂ ਕਰਨੀ ਹੁੰਦੀ। ਇਹ ਸਾਰਾ ਕੁਝ ਪ੍ਰਬੰਧਕ ਅਰਦਾਸ ਸੁਨਣ ਵੇਲੇ ਲੜਕੇ, ਲੜਕੀ ਨੂੰ ਦੱਸਣ, ਸਿਖਿਅਤ ਕਰਨ। ਇਸ ਸਿਲਸਿਲੇ ਅਨੁਸਾਰ ਸਾਰੀ ਟ੍ਰੇਨਿੰਗ ਲੜਕੇ-ਲੜਕੀ ਨੂੰ ਆਨੰਦ ਕਾਰਜ ਕਰਾਉਣ ਤੋਂ ਪਹਿਲਾਂ ਹੀ ਦਿੱਤੀ ਜਾਵੇ, ਉਹ ਦੋਵੇਂ ਅਨੰਦ

ਕਾਰਜ ਕਰਾਉਣ ਦੀ ਸਾਰੀ ਵਿਧੀ ਨੂੰ ਸਮਝਦੇ ਹੋਣ, ਨਾ ਕੁੜੀ ਨੂੰ ਕੋਈ ਸਹਾਰਾ ਦੇ ਕੇ ਮੁੰਡੇ ਕੋਲ ਬਠਾਵੇ, ਨਾ ਹੀ ਵਾਪਸ ਫੜ ਕੇ ਲਿਆਵੇ। ਕੁੜੀ-ਮੁੰਡੇ ਨੂੰ ਖ਼ੁੱਦ ਜ਼ਿੰਮੇਵਾਰ ਬਣਨ ਦੇਣਾ ਚਾਹੀਦਾ ਹੈ। ਅਜਿਹਾ ਕਾਰਜਨ ੩-੪ ਜੂਨ ਨੂੰ ਖੋਟੇ ਪਿੰਡ ਜ਼ਿਲ੍ਹਾ ਫਿਰੋਜ਼ਪੁਰ ਵਿਚ ਸਤਿਗੁਰੂ ਰਾਮ ਸਿੰਘ ਜੀ ਨੇ ਕੀਤਾ। ਪਹਿਲੀ ਵਾਰ ਅਨੰਦ ਕਾਰਜ ਬਿਨਾ ਦਾਜ-ਦਹੇਜ ਤੋਂ ਆਦਿ ਸ੍ਰੀ ਗ੍ਰੰਥ ਸਾਹਿਬ ਤੋਂ ਚਾਰ ਲਾਵਾਂ ਪੜ੍ਹ ਕੇ ਕੀਤਾ। ਫਿਰ ਰਾਮਕਲੀ ਮੁਹੱਲੇ ੩ ਦਾ ਅਨੰਦ ਨੂੰ ਪੜ੍ਹਿਆ, ਇਹ ਸਾਰਾ ਕੁਝ ਸਤਿਗੁਰੂ ਰਾਮ ਸਿੰਘ ਜੀ ਦੀ ਹਜ਼ੂਰੀ ਵਿਚ ਕੀਤਾ ਗਿਆ। ਆਦਿ ਸ੍ਰੀ ਗ੍ਰੰਥ ਸਾਹਿਬ ਤੋਂ ਲਾਵਾਂ ਸਲੋਕ ਪੜ੍ਹੇ ਗਏ, ਵਾਕ ਲਿਆ ਗਿਆ ਅਤੇ ਲਾਵਾਂ ਅਤੇ ਸਲੋਕ ਅਨੰਦ ਪੜ੍ਹਨ ਤੋਂ ਪਹਿਲਾਂ ਮਰਯਾਦਾ ਨਾਲ ਤਿਆਰ ਕੀਤਾ ਕੜਾਹ ਪ੍ਰਸਾਦ ਲਿਆਂਦਾ ਜਾਂਦਾ ਹੈ। ਇਹ ਪਹਿਲੀ ਵਾਰ ਚਾਰ ਲਾਵਾਂ ਅਤੇ ਸਲੋਕਾਂ ਨਾਲ ਅਨੰਦ ਕਾਰਜ ਕੀਤਾ ਗਿਆ, ਹਵਨ ਕਰਕੇ ਬੇਦੀ ਅੰਦਰ ਖੰਬੇ ਅੰਗ ਅੰਦਰ ਰੱਖ ਕੇ ਅੱਗ ਪਾਣੀ ਦੁਆਲੇ ਚਾਰ ਫੇਰੇ ਲਏ ਗਏ। ਇਸ ਤੋਂ ਪਹਿਲਾਂ ਸਾਰੇ ਅਨੰਦ ਵੇਦਾਂ ਤੋਂ ਮੰਤਰ ਪੜ੍ਹ ਕੇ ਅੱਗ ਦੁਆਲੇ ਕੀਤੇ ਜਾਂਦੇ ਸਨ। ਸਤਿਗੁਰੂ ਜੀ ਇਤਨੀ ਕਿਰਪਾ ਕੀਤੀ ਹੈ ਕਿ ਅਨੰਦ ਕਾਰਜ ਮੰਡਪ ਲਾਗੇ ਲੜਕੇ-ਲੜਕੀ ਤੋਂ ਬਿਨਾ ਫੋਟੋ ਖਿਚਵਾਉਣ ਵਾਲਿਆਂ, ਸਕੇ-ਸਬੰਧੀਆਂ ਦੀ ਕੋਈ ਭੀੜ ਨਹੀਂ ਹੁੰਦੀ ਹੈ ਸਿਰਫ ਲੜਕਾ-ਲੜਕੀ ਹੀ ਉਥੇ ਹੁੰਦੇ ਹਨ। ਬਹੁਤ ਵਧੀਆ ਪ੍ਰੋਗਰਾਮ ਹੈ ਇਹ। ਇਹ ਉਸ ਤਰ੍ਹਾਂ ਹੀ ਨਿਰੰਤਰ ਅੱਜ ਤੱਕ ਚਲਿਆ ਆ ਰਿਹਾ ਹੈ। ਬਹੁਤ ਵਧੀਆ, ਸਸਤਾ-ਸਾਦਾ-ਭੀੜ ਭੜੱਕੇ ਤੋਂ ਰਹਿਤ ਕਾਰਜ ਹੈ ਇਹ। ਬਹੁਤ ਸ਼ਲਾਘਾ ਯੋਗ ਅਤੇ ਫਾਇਦੇਮੰਦ ਹੈ ਇਹ ਹਰ ਇਕ ਲਈ।

ਕਈ ਅਨੰਦ ਕਾਰਜ ਇਸ ਤਰ੍ਹਾਂ ਦੇ ਭੀ, ਤਸਵੀਰ ਰਾਹੀਂ ਹੋਏ ਜਾਂ ਹੋ ਰਹੇ ਵੇਖੇ ਹਨ ਕਿ ਉਥੇ ਲੜਕੇ-ਲੜਕੀ ਦੇ ਰਿਸ਼ਤੇਦਾਰਾਂ ਸਬੰਧੀਆਂ ਦੀ ਭੀੜ ਤਾਂ ਨਹੀਂ ਹੁੰਦੀ, ਬਹੁਤ ਚੰਗੀ ਗੱਲ ਹੈ ਪਰ ਪ੍ਰਬੰਧਕ ਇਤਨੇ ਉਤੇ ਚੜ੍ਹੇ ਹੋਏ ਹੁੰਦੇ ਹਨ ਉਥੋਂ ਇਹ ਨਹੀਂ ਪਤਾ ਲਗਦਾ ਕਿ ਲੜਕੇ ਲੜਕੀ ਵਾਲਿਆਂ ਨੇ ਇਤਨੇ ਪੈਸੇ ਖਰਚ ਕੇ ਜਿਹੜੇ ਫੋਟੋ ਗ੍ਰਾਫਰ ਲਿਆਂਦੇ ਹਨ ਉਹ ਵੀ. ਡੀ. ਓ. ਤਸਵੀਰਾਂ ਲੜਕੇ -ਲੜਕੀ ਦੀਆਂ ਖਿੱਚਣ ਵਾਸਤੇ ਲਿਆਂਦੇ ਹਨ ਜਾਂ ਪ੍ਰਬੰਧਕਾਂ ਦੀਆਂ। ਕਿਉਂਕਿ ਇਹ ਤਾਂ ਠੀਕ ਹੈ ਕਿ ਲੜਕੇ-ਲੜਕੀ ਦੇ ਰਿਸ਼ਤੇਦਾਰ ਲਾਗੇ ਨਹੀਂ ਆਉਣ ਦਿੱਤੇ ਜਾਂਦੇ ਪਰ ਅਗਰ ਉਸ ਪ੍ਰਬੰਧਕ ਤੋਂ ਬਿਨਾਂ ਕੋਈ ਅਜਿਹੀ ਤਸਵੀਰ ਜਾਂ ਮੂਵੀ ਹੀ ਨ ਬਣ ਸਕੇ ਕਿ ਜਿਸ ਵਿਚ ਸਿਰਫ਼ ਲੜਕਾ ਲੜਕੀ ਅਤੇ ਅਨੰਦ ਕਾਰਜ ਦੀ ਕਿਰਿਆ ਹੀ ਵੇਖੀ ਜਾ ਸਕੇ, ਪ੍ਰਬੰਧਕ ਕਮਰ ਕੱਸਿ ਭੀ ਲੜਕੇ ਦੇ ਆਪ ਕਰਦਾ ਫੋਟੋਗ੍ਰਾਫੀ ਵਿਚ ਦਿਸੇ, ਅੰਮ੍ਰਿਤ ਛਕਦੇ ਵੇਲੇ ਭੀ ਕਿ ਮੁੰਡੇ-ਕੁੜੀ ਦੇ ਮਗਰ ਬੈਠ ਜਾਏ, ਕੁੜੀ ਦੇ ਕੱਪੜੇ ਆਦਿਕ ਭੀ ਆਦਮੀ ਪ੍ਰਬਧਕ ਹੀ ਠੀਕ ਕਰੇ ਅਤੇ ਉਹ ਪ੍ਰਬੰਧਕ ਜੋੜੇ ਦੇ ਮਗਰ ਬੈਠਣ ਕਰਕੇ ਲੜਕੇ-ਲੜਕੀ ਇਤਨੀ ਘੁਟਨ ਮਹਿਸੂਸ ਕਰਨ ਕਿ ਓਪਰਾ ਬੰਦਾ ਮਗਰ ਬੈਠਾ ਹੈ, ਸਿਰ ਤੋਂ ਜੂੜਾ ਭੀ ਨੰਗਾ ਲੜਕੇ-ਲੜਕੀ ਦਾ ਉਹ ਪ੍ਰਬੰਧਕ ਕਰਦਾ ਫੋਟੋਗ੍ਰਾਫੀ ਵਿਚ ਆਵੇ ਤਾਂ ਉਸ ਨਾਲੋਂ ਤਾਂ ਚੰਗਾ ਹੈ ਕਿ ਲੜਕੇ-ਲੜਕੀ ਦੇ ਭੈਣ-ਭਰਾ, ਸਾਕ ਸਬੰਧੀ ਨੇੜੇ ਆ ਸਕਦੇ ਹੋਣ ਤਾਂ ਪ੍ਰਬੰਧਕ ਦੇ ਇਤਨਾ ਕਲੋਜ਼ ਹੋਣ ਨਾਲੋਂ ਤਾਂ ਚੰਗਾ ਹੋਵੇਗਾ ਕਿ ਉਹ ਓਪਰੇ ਆਦਮੀ ਦੇ ਇਤਨਾ ਨੇੜੇ ਆਉਣ ਤੇ ਜੋ ਘੁਟਣ ਮਹਿਸੂਸ ਕਰਦੇ ਹਨ ਉਸ ਤੋਂ ਤਾਂ ਬਚਾਅ ਹੋ ਸਕਦਾ ਹੈ ਅਤੇ ਅਗਰ ਕਿਸੇ ਨੇ ਇਹ ਫੋਟੋਆਂ ਵਿਖਾ ਕੇ ਇਮੀਗ੍ਰੇਸ਼ਨ ਲੈਣੀ ਹੋਵੇ ਤਾਂ ਇਹ ਦੱਸ ਕੇ ਤਾਂ ਅਫ਼ਸਰ (Immigration officer) ਦੀ ਤਸੱਲੀ ਕਰਵਾ ਸਕਦਾ ਹੈ ਕਿ ਇਹ ਮੇਰੇ ਭੈਣ-ਭਰਾ ਜਾਂ ਸਾਕ-ਸਬੰਧੀ ਹਨ ਅਤੇ ਦੋਵਾਂ ਦੀ ਇਕੱਲਿਆਂ ਦੀ ਫੋਟੋ ਮਿਲ ਸਕਦੀ ਹੈ, ਅਗਰ ਹਰ ਤਸਵੀਰ ਵਿਚ ਕਿਸੇ ਪ੍ਰਬੰਧਕ ਦੀ ਤਸਵੀਰ ਹੋਵੇ ਤਾਂ ਇਹ ਸਮਝਣਾ ਔਖਾ ਹੋ ਜਾਂਦਾ ਹੈ ਕਿ ਵਿਆਹ ਦੋ ਦਾ ਹੋ ਰ੍ਹਿਾ ਹੈ ਕਿ ਤਿੰਨਾਂ ਦਾ।

ਮਰਯਾਦਾ, ਲੰਗਰ ਦੀ, ਪਾਠਾਂ ਦੀ, ਨਾਮ ਸਿਮਰਨ ਦੀ, ਅਨੰਦ ਕਾਰਜ ਦੀ, ਵਰਨੀ-ਅਖੰਡ ਪਾਠ, ਹਵਨ ਦੀ, ਇਸ਼ਨਾਨ ਪਾਣੀ ਦੀ ਜੋ ਸਤਿਗੁਰੂ ਰਾਮ ਸਿੰਘ ਜ਼ੀ ਨੇ ਸ੍ਰੀ ਭੈਣੀ ਸਾਹਿਬ ਵਿਖੇ ਪ੍ਰਚਲਿਤ ਕੀਤੀ ਸੀ ਉਹ ਹੀ ਸਾਰੇ ਜਗਤ ਵਿਚ ਹੋਣੀ ਚਾਹੀਦੀ ਹੈ, ਅਗਰ ਇਹ ਭਾਰਤ ਦੇ ਜਾਂ ਵਿਦੇਸ਼ਾਂ ਦੇ ਵੱਖ-ਵੱਖ ਹਿੱਸਿਆਂ ਵਿਚ ਵੱਖ ਵੱਖ ਹੋ ਜਾਵੇਗੀ ਤਾਂ ਸਾਰਾ ਸੰਤੁਲਨ ਹੀ ਵਿਗੜ ਜਾਵੇਗਾ। ਇਕ ਨੂੰ ਮੰਨਣ ਵਾਲੇ ਵੱਖਵਾਦੀ ਹੋ ਜਾਣਗੇ। ਸਤਿਗੁਰੂ ਕ੍ਰਿਪਾ ਕਰਨ ਸਾਨੂੰ ਸਭ ਨੂੰ ਅੰਦਰਲੀ ਅਤੇ ਬਾਹਰਲੀ ਦੋਵੇਂ ਮਰਯਾਦਾ ਪ੍ਰਦਾਨ ਕਰਨ। ਅਸੀਂ ਇਨ੍ਹਾਂ 'ਤੇ ਪਹਿਰਾ ਦੇ ਸਕੀਏ। ਆਪਣੇ ਜੀਵਨ ਵਿਚ ਲਾਗੂ ਕਰ ਸਕੀਏ।

੨੪ ਦਸੰਬਰ ੨੦੦੫
ਕੈਨੇਡਾ

# ਪੰਛੀ ਦੀ ਉਡਾਣ

—*ਸਾਧੂ ਸਿੰਘ ਕਿਸਾਨ*

ਪੁਸਤਕਾਂ ਦੀ ਤਰਤੀਬ ਦਿੰਦਿਆਂ ਸੁਰਤੋਂ ਸੋਰਤੋਂ ਅੱਤ ਨੇੜੇ ਪਹੁੰਚੇ ਹੋਏ ਪ੍ਰੀਤਮ ਸਿੰਘ ਪੰਛੀ ਦੀਆਂ ਦੋ ਪੁਸਤਕਾਂ ਨਜ਼ਰੀਂ ਪਈਆਂ। 'ਟੁਕੜਿਆਂ 'ਚ ਵੰਡਿਆ ਆਦਮੀ' ਅਤੇ 'ਆਪਣੇ ਹਿੱਸੇ ਦੀ ਮਿੱਟੀ'। ਦੋਵੇਂ ਦੋ ਕੁ ਦਿਨਾਂ ਵਿਚ ਪੜ੍ਹ ਲਈਆਂ। 'ਪੰਛੀ' ਨੇ ਭੈਣੀ ਸਾਹਿਬ ਤੋਂ ਪਹਿਲੇ ਸ਼ਬਦ ਨਾਲ ਉਡਾਰੀ ਭਰੀ ਤੇ ਕਦੀ ਥਾਂਈਂ ਆਪਣੇ ਟੁਕੜੇ ਖਿਲਾਰਦਾ 'ਆਖਰੀ ਸਬਕ' ਲੈ ਕੇ ਅਗਲੇ ਰਾਹੇ ਪੈ ਗਿਆ।

'ਟੁਕੜਿਆਂ' ਵਾਲੀ ਪੁਸਤਕ ਖੋਲ੍ਹਦਿਆਂ ਸਮਰਪਣ ਵੇਖਿਆ ਤਾਂ ਇਕ ਬੜੀ ਪੁਰਾਣੀ ਯਾਦ ਅੱਖਾਂ ਸਾਮ੍ਹਣੇ ਨਮੂਦਾਰ ਹੋ ਗਈ। ਸ੍ਰੀ ਭੈਣੀ ਸਾਹਿਬ ਦੇ ਇਕ ਮੇਲੇ ਸਮੇਂ ਪ੍ਰੀਤਮ ਸਿੰਘ ਕਵੀ ਜੀ ਕਹਿਣ ਲੱਗੇ, "ਆ! ਤੈਨੂੰ ਇਕ ਹੋਰ 'ਪ੍ਰੀਤਮ' ਨਾਲ ਮਿਲਾਵਾਂ"। ਮੈਂ ਸੋਚਿਆ..... ਹੋਇਗਾ ਕੋਈ ਮਾੜੂ ਜਿਹਾ ਹਵਾ ਦੇ ਬੁੱਲੇ ਨਾਲ ਉੱਡ ਜਾਣ ਵਾਲਾ ਕਵੀ ਜਨ! ਜਦੋਂ ਅਸੀਂ ਉਨ੍ਹਾਂ ਦੇ ਡੇਰੇ ਗਏ ਤਾਂ ਕਵੀ ਜੀ ਦੇ 'ਔਹ ਪੰਛੀ' ਕਹਿਣ ਤੋਂ ਪਹਿਲਾਂ ਈ ਮੇਰੇ ਮੂੰਹੋਂ ਸੁਤੇ-ਸਿੱਧ ਨਿਕਲਿਆ 'ਏਡਾ ਸੋਹਣਾ ਪੰਛੀ!' ਉਥੇ ਕੋਲ ਬੈਠੀ ਇਕ ਪੰਜਾਬੀਆਂ ਨਾਲੋਂ ਕੁਝ ਸੌਲੇ ਰੰਗ ਦੀ, ਲੰਬੇ ਕਾਲੇ ਕੇਸਾਂ ਤੇ ਮੋਟੇ ਸੁੰਦਰ ਨੇਤਰਾਂ ਵਾਲੀ ਮ੍ਰਿਗ ਨੈਣੀ, ਸਵਸਥ ਨੌ ਜਵਾਨ ਇਸਤਰੀ ਦੀ 'ਪੰਛੀ ਪਤਨੀ' ਵਜੋਂ ਕਵੀ ਜੀ ਨੇ ਆਪਣੇ ਨਿਵੇਕਲੇ ਅੰਦਾਜ਼ ਨਾਲ ਜਾਣ-ਪਛਾਣ ਕਰਾਈ। ਲਗਦੇ ਹੱਥ ਇਹ ਵੀ ਜੋੜ ਦਿੱਤਾ ਕਿ 'ਸ਼ਾਂਤਾ ਪ੍ਰੀਤਮ' ਜੀ ਦੀ ਆਵਾਜ਼ ਬੜੀ ਮੰਧੁਰ ਏ... ਤੇ ਇਹ ਬਹੁਤ ਵਧੀਆ ਗਾ ਲੈਂਦੇ ਨੇ। ਜਿਵੇਂ ਉਦੋਂ ਸ਼ਾਂਤਾ ਜੀ ਨੇ ਗਾਇਆ, ਅੱਜ ਵੀ ਉਸ ਦੀ ਮਧੁਰਤਾ, ਅਤੇ ਹੁਣ ਦੋਵਾਂ ਦੀ ਅਣਹੋਂਦ—ਕਸਕ ਨਾਲੋ-ਨਾਲ ਰੂਪ ਮਾਨ ਹੋ ਰਹੀਆਂ ਨੇ। ਪੰਛੀ ਨੇ ਉਦੋਂ ਦੇ ਭੈਣੀ ਸਾਹਿਬ ਦਾ ਬੜਾ ਸਜੀਵ ਚਿਤ੍ਰਣ ਕੀਤਾ ਹੈ, ਅਤੇ ਡੋਰੀ ਵਾਲੇ 'ਪ੍ਰੀਤਮ' (ਪ੍ਰੀਤਮ ਸਿੰਘ ਕਵੀ) ਨੂੰ ਤਾਂ ਨਾਲ ਹੀ ਲੈ ਤੁਰਿਆ ਹੈ। ਡੋਰੀ ਵਾਲੇ ਦਾ ਸੁੰਦਰਤਾ ਪ੍ਰਸੰਸਕ ਹੋਣਾ, ਵੱਡੇ ਘੱਲੂਘਾਰੇ ਦੇ ਨਿਹੰਗ ਸਿੰਘ ਵਾਂਗ ਸਾਥੀ ਦੀ ਮੌਤ ਨੂੰ ਕੈਦੋਂ ਛੁਟਕਾਰਾ ਕਹਿਣਾ, ਮਾਰ ਨੂੰ ਆਕੜ ਤੇ ਮਟਕ ਨਾਲ ਬਰਦਾਸ਼ਤ ਕਰਨ ਤੋਂ ਮੈਨੂੰ ਇਕ ਪੁਰਾਣੇ ਕਾਂਗਰਸੀ ਲੀਡਰ ਵੱਲੋਂ ਮਾਰ ਖਾਣ ਦੀ ਨਫ਼ਾਸਤ ਚੇਤੇ ਆ ਗਈ ਏ।

ਸਿਰਸੇ ਸਦਰ ਥਾਣੇ ਮੈਂ ਇਕ ਨੌਜਵਾਨ ਦੀ ਸਫ਼ਾਈ ਦੇਣ ਗਿਆ, ਜਿਥੇ ਇਕ ਬਜ਼ੁਰਗ ਲੀਡਰ ਦੀ ਥਾਣੇਦਾਰ ਨਾਲ ਤਲਖ਼ ਕਲਾਮੀ ਹੋ ਗਈ। ਥਾਣੇਦਾਰ ਵਕਤ ਦੀ ਹਕੂਮਤ ਦਾ ਰਿਸ਼ਤੇਦਾਰ ਸੀ। ਉਸ ਨੇ ਲੀਡਰ ਦੀਆਂ ਖਰੀਆਂ ਤੋਂ ਖਿੱਝ ਕੇ ਹਥਲੇ ਰੂਲ ਨਾਲ ਉਸ ਤੇ ਵਾਰ ਕਰਨੇ ਸ਼ੁਰੂ ਕਰ ਦਿੱਤੇ। ਮੇਰੇ ਵੱਲੋਂ ਘੜੀ ਕਾਹਲ ਨਾਲ ਰੂਲ ਫੜਦਿਆਂ ਵੀ ਚਾਰ ਪੰਜ ਵੱਜ ਗਏ। ਥਾਣੇਦਾਰ ਬੜਾ ਤਕੜਾ ਜਵਾਨ ਸੀ ਪਰ ਨੇਤਾ ਜੀ ਐਉਂ ਅਡੋਲ ਖੜੋਤੇ ਰਹੇ ਜਿਵੇਂ ਕੁਝ ਵੀ ਨਾ ਹੋਇਆ ਹੋਵੇ ਅਤੇ ਡੋਰੀਵਾਲੇ ਦੀ ਇਸੇ ਮਟਕ ਤੋਂ ਪ੍ਰਭਾਵਿਤ ਹੋ ਕੇ ਪੰਛੀ ਨੇ ਵੀ ਮਾਰ ਖਾਣ ਦੀ ਮਟਕ ਦਾ ਧਾਰਨੀ ਹੋਣ ਦੀ ਧਾਰ ਲਈ। 'ਪੰਛੀ' ਦੇ ਬਿਖਰੇ ਟੁਕੜਿਆਂ ਤੇ ਪੰਛੀ ਝਾਤ ਮਾਰਿਆਂ ਵੀ ਵਿਰਕ-ਸਨੇਹੀ ਵਰਗਾ ਇਕ ਪੁਸਤਕ ਲਿਖ ਸਕਦਾ ਏ ਪਰ ਮੈਂ ਤਾਂ ਇਕ ਝਲਕ ਮਾਤਰ ਹੀ ਵਿਖਾਣ ਦਾ ਜਤਨ ਕਰਾਂਗਾ।

ਗੱਲ ਸ਼ੁਰੂ ਹੋਂਦੀ ਏ ਸੁੰਦਰ ਪੰਛੀ ਦੀ, ਕੋਕਿਲ ਬੈਣੀ ਦੇ ਗਾਏ ਗੀਤ ਦੀ, ਇਜ ਚੇਤੇ ਆ ਰਿਹਾ ਏ ਜਿਵੇਂ ਸ਼ਾਂਤਾ ਪ੍ਰੀਤਮ ਨੇ 'ਆਪ ਨੇ ਯਾਦ ਦਿਲਾਇਆ ਤੋ ਮੁਝੇ ਯਾਦ ਆਇਆ' ਸੁਣਾਇਆ ਹੋਵੇ। ਉਹਨੀ ਦਿਨੀਂ ਇਹ ਗੀਤ ਹਰ ਮਹਿਫ਼ਲ ਵਿਚ ਲਾਜ਼ਮ ਹੁੰਦਾ ਸੀ। ਨੌਹਰੋਂ ਅੱਗੇ ਗੁੱਗਾ ਮੇੜੀ ਦਾ ਬੜਾ ਮਸ਼ਹੂਰ ਮੇਲਾ ਲਗਦਾ ਏ। ਨਵ ਉਮਰੀ 'ਚ ਸਾਥੀਆਂ ਨਾਲ ਉਥੇ ਗਿਆ ਇਕ ਬੀਬੀ ਤੋਂ ਇਕ ਸੋ ਵਿਚ, ਲੋਕਾਂ ਦੀ ਫ਼ਰਮਾਇਸ਼ ਤੇ ਇਹੋ ਗੀਤ ਵਾਰ ਵਾਰ ਸੁਣਿਆ ਸੀ ਪਰ ਸ਼ਾਂਤਾ ਪ੍ਰੀਤਮ ਦੇ ਕਹਿਣ ਢੰਗ ਵਿਚ ਕੋਈ ਦਰਦ ਸੀ ਕੋਈ ਮਟਕ ਸੀ, ਜਿਦ੍ਹੇ ਨਾਲ ਕਿਸੇ ਦਾ ਮੁਕਾਬਲਾ ਨਹੀਂ ਕੀਤਾ ਜਾ ਸਕਦਾ। ਤੇ ਹਿ ਮਟਕ ਪੰਛੀ ਦੀ ਖ਼ੂਬਸੂਰਤੀ ਤੇ ਸੀਰਤੀ 'ਚੋਂ ਪੈਦਾ ਹੋਈ ਸੀ।

ਅੱਜ ਤੋਂ ੬੦-੭੦ ਸਾਲ ਪਹਿਲਾਂ ਦਾ ਭੈਣੀ ਸਾਹਿਬ ਪੰਛੀ ਦੀ ਇਸ ਲਿਖਤ ਵਿਚੋਂ ਹੀ ਵੇਖਿਆ ਜਾ ਸਕਦਾ ਏ ਉਹ ਪੁਰਾਤਨ ਰਿਸ਼ੀਆਂ ਮੁਨੀਆਂ ਦਾ ਤਪੋਬਨ ਸਾਨੂੰ ਵੀ ਅੱਖਾਂ ਮੀਟ ਕੇ ਅੰਤਰ ਧਿਆਨ ਹੋ ਕੇ ਹੀ ਲੱਭਣਾ ਪੈਂਦਾ ਏ। ਉਹ ਡਿਉੜੀ ਦੀ ਪੁਰਾਣੀ ਅਲਮਾਰੀ ਜਿਦ੍ਹੇ 'ਤੇ ੧੯੨੮ ਬਿਕ੍ਰਮੀ ਤੋਂ ਸਦਾ ਬਰਤ ਲਿਖਿਆ ਹੋਇਆ ਸੀ, ਜਿਸ ਦੇ ਸਾਹਵੇਂ ਖਲਿਹਾਰ ਕੇ ਬਾਪੂ ਜੀ ਨੇ ਦੱਸਣਾ ਇਥੇ ਪੁਲਿਸ ਚੌਕੀ ਹੋਂਦੀ ਸੀ ਅਤੇ ਗਿਣ ਗਿਣ ਕੇ ਲਿਖ ਕੇ ਅੰਦਰ ਜਾਣ ਦਿੰਦੇ ਸਨ। ਫਿਰ ਦਲੀਪੇ ਚਮਾਰ ਦੇ ਵਖਰੇਵੇਂ ਨੇ ਪੰਛੀ ਦੇ ਨਿਰਮਲ ਮਨ ਵਿਚ ਇਕ ਗੰਢ ਬੰਨ੍ਹ ਦਿੱਤੀ, ਜਿਹੜੀ ਹਰ ਹੱਸਾਸ ਆਦਮੀਂ ਨੂੰ ਮਹਿਸੂਸ ਹੋਣੋਂ ਨਹੀਂ ਰਹਿੰਦੀ। ਪਰ ਮਨੂੰ ਦੀਆਂ ਮਰਿਆਦਾ ਤੋੜਨੀਆਂ ਕੋਈ ਸੋਖੀਆਂ ਨਹੀਂ।

ਅੱਗੇ 'ਸੀਤੋ' ਜਿਹੜੀ ਹਰ ਕਾਂਡ ਵਿਚ, ਸਮੇਂ ਅਨੁਸਾਰ ਨਾਂ ਤੇ ਸ਼ਕਲ ਦੀ ਬਦਲੀ ਕਰ ਕੇ ਫਿੰਦੋ, ਕੁਲਵੰਤ, ਵਿਦਿਆਰਥਣ, ਮਹਿੰਦਰੋ ਵਗੈਰਾ ਦਾ ਰੂਪ ਧਾਰਦੀ ਹੋਈ ਅਖ਼ੀਰ 'ਸ਼ਾਂਤਾ' ਸਰੂਪ ਹੋ ਕੇ ਟਿਕ ਗਈ ਤੇ ਪੰਛੀ ਨੂੰ ਵੀ ਟਿਕਾ ਗਈ।

ਪੰਛੀ ਦੀ ਨਿਰੰਤਰ ਉਡਾਰੀ ਦਾ ਭੇਤ ਬਚਪਨ ਵਿਚ ਸਿੱਖੇ ਇਕ ਸੰਸਕ੍ਰਿਤ ਸਲੋਕ ਤੋਂ ਸਮਝਿਆ ਜਾ ਸਕਦਾ ਏ, 'ਚਰੈਂਵੇਤੀ' ਭਾਵ 'ਚਲਦੇ ਰਹੋ' ਇਸ ਸ਼ਲੋਕ ਨੂੰ ਇਤਨਾ ਆਤਮਸਾਤ ਕੀਤਾ ਪੰਛੀ ਨੇ ਕਿ ਜਿਥੇ ਵੇਖਿਆ ਮੋਹ ਦੀ ਬੇੜੀ ਉਡਾਣ ਵਿਚ ਰੁਕਾਵਟ ਬਣੇਗੀ ਉਥੋਂ ਈ ਖੰਭ ਫੜ ਫੜਾ ਕੇ ਸ੍ਰੀ ਕ੍ਰਿਸ਼ਨ ਵਾਂਗ ਅਗਲੀ ਮੰਜ਼ਿਲ ਵੱਲ ਉਡਾਰੀ ਮਾਰ ਗਿਆ। ਗੁਪਾਲ ਮੋਚਨ ਦੀ ਰਾਧਿਕਾ ਦੇ ਅੱਥਰੂ ਵੀ ਮਥੁਰਾ ਪ੍ਰਵਾਸ ਦੇ ਰਸਤੇ 'ਚ ਅੜਿੱਕਾ ਨਾ ਬਣ ਸਕੇ। ਪੰਛੀ ਦਾ ਗੁਪਾਲ ਮੋਚਨ ਮੈਨੂੰ ਭਾਗਵਤ ਦਾ 'ਕਪਾਲ ਮੋਚਨ' ਲਗਦਾ ਏ। ਦੇਵ ਸਭਾ ਮੇਂ ਬ੍ਰਹਮਾਂ ਜੀ ਬਿਰਾਜ ਰਹੇ ਨੇ, ਦੇਵਤਿਆਂ ਨੂੰ ਵਿੱਦਿਆ ਦਾਨ ਦੇਣ ਵਾਸਤੇ ਬਿਰਧ 'ਬਿਧ' ਨੇ ਸੰਕਲਪ ਕੀਤਾ। ਸੁਰਸਤੀ ਅਵਤੀਰਨ ਹੋ ਗਈ। ਅਜੋਕੇ ਸਾਇੰਸਦਾਨ ਵੀ ਕਹਿ ਰਹੇ ਨੇ ਕਿ ਸਿਰਫ਼ ਸੋਚਣ ਨਾਲ ਹੀ ਕੰਮ ਹੋ ਜਾਇਆ ਕਰਨਗੇ। ਬ੍ਰਹਮਾ ਜੀ ਦੇਵੀ ਦੇ ਸਰੂਪ ਨੂੰ ਅਪਲਕ ਨਿਹਾਰਦੇ ਰਹਿ ਗਏ। ਦੇਵੀ ਪਿਤਾ ਸ੍ਰੀ ਦੀਆਂ ਨਜ਼ਰਾਂ ਦੇ ਕਾਮੁਕ ਸੇਕ ਤੋਂ ਸ਼ੰਕਾਇਮਾਨ ਹੋ ਕੇ ਉਨ੍ਹਾਂ ਦੇ ਪਿਛਲੇ ਪਾਸੇ ਜਾ ਕੇ ਖੜੋ ਗਈ। ਸ੍ਰਿਸ਼ਟ ਰਚੇਤਾ ਨੇ ਆਪਣਾ ਇਕ ਮੁਖਾਰਬਿੰਦ ਉਧਰ ਵੀ ਰਚ ਲਿਆ। ਇੰਜ ਪੁੱਤਰੀ ਸੱਜੇ ਖੱਬੇ ਹੋਂਦੀ ਖਿਝ ਕੇ ਆਕਾਸ਼ ਵਿਚ ਇਸਥਿਤ ਹੋ ਗਈ ਤਾਂ ਬਜ਼ੁਰਗ ਪਿਤਾ ਨੇ ਆਪਣਾ ਇਕ ਮੁਖ ਉਤਾਂਹ ਨੂੰ ਵੀ ਪ੍ਰਗਟਾ ਲਿਆ। ਸਾਰੀ ਦੇਵ ਸਭਾ ਆਪਣੇ ਅਤਿ ਬੁੱਢੇ ਆਗੂ ਦੇ ਇਸ ਕੁਕਰਮ ਤੋਂ ਬਹੁਤ ਲੱਜਿਆ ਵਾਨ ਹੋ ਗਈ, ਪਰ ਕਿਸੇ ਵਿਚ ਸਰਾਪ ਤੋਂ ਡਰਦਿਆਂ ਬੋਲਣ ਦੀ ਹਿੰਮਤ ਨਾ ਹੋਈ। ਸਭਾ ਵਿਚ ਸੁਭਾਵਕ ਗੁਸੈਲ ਸ਼ਿਵ ਮਹਾਰਾਜ ਵੀ ਬੈਠੇ ਹੋਏ ਸਨ। ਲੱਜਾ ਅਤੇ ਕ੍ਰੋਧ ਨਾਲ ਓਹਨਾਂ ਆ ਵੇਖਿਆ ਨਾ ਤਾ, ਖੱਬਾ ਹੱਥ ਮਾਰ ਕੇ ਬੁੜੇ ਬ੍ਰਹਮਾ ਦਾ ਪੰਜਵਾਂ ਸਿਰ ਲਾਹ ਕੇ ਓਹ ਮਾਰਿਆ। ਪਰ ਹੈਂ! ਇਹ ਕੀ ਹੋ ਗਿਆ ਉਹ ਸਿਰ ਸ਼ਿਵ ਜੀ ਦੀ ਹਥੇਲੀ ਨਾਲ ਹੀ ਜੁੜ ਗਿਆ। ਬ੍ਰਹਮਾ ਜੀ ਦੇ ਧੜੇ, ਭਾਵ ਸ਼ਿਵ ਜੀ ਵਿਰੋਧੀ ਗਰੁੱਪ ਨੇ 'ਬ੍ਰਹਮ ਹੱਤਿਆ' ਦਾ ਰੌਲਾ ਪਾ ਦਿੱਤਾ। ਸ਼ਿਵ ਧੜੇ ਨੇ ਬਥੇਰਾ ਸਮਝਾਣ ਦਾ ਯਤਨ ਕੀਤਾ ਕਿ ਬ੍ਰਹਮਾ ਜੀ ਦੀ ਕ੍ਰਿਆ ਵੀ ਤਾਂ ਅੱਤ ਅਸ਼ੋਭਨੀਆ ਸੀ ਪਰ ਹੱਥ ਨਾਲ ਜੁੜਿਆ ਸਿਰ ਕੋਈ ਪੇਸ਼ ਨਹੀਂ ਸੀ ਜਾਣ ਦੇ ਰਿਹਾ। ਅਖੀਰ ਸ਼ਿਵਾ ਨੂੰ ਤੱਤੇ ਘਾ ਤੀਰਥਾਂ 'ਤੇ ਜਾਣ ਦਾ ਫ਼ੈਸਲਾ ਸੁਣਾਇਆ ਗਿਆ। ਵਿਚਾਰੇ ਸ਼ਿਵ ਮਹਾਰਾਜ ਬੱਗੀ ਦਾਹੜੀ ਵਾਲੀ ਖੋਪੜੀ ਹੱਥ ਨਾਲ ਚਿਪਕਾਈ 'ਤੀਰਥ ਤੀਰਥ ਭ੍ਰਮਤਾ' ਹੋ ਗਏ, ਪਰ ਕਿਤਿਓਂ ਛੁਟਕਾਰਾ ਨਾ ਮਿਲਿਆ। ਜਦੋਂ ਇਥੇ ਪਹੁੰਚ ਕੇ ਸ਼ਿਵਾਂ ਨੇ ਇਸ਼ਨਾਨ ਕੀਤਾ, ਉਹ ਬੁੱਢੀ ਬੀਸ਼ ਖੋਪਰੀ ਖਹਿੜਾ ਛੱਡ ਗਈ। ਭੋਲਾ ਨਾਥ ਜੀ ਪ੍ਰਸੰਨ ਮੁੱਦਰਾ 'ਚ ਘਰ ਨੂੰ ਜਾਣ ਲੱਗੇ ਤਾਂ ਉਹ ਬਿੱਜ ਫਿਰ ਚੰਬੜ ਗਈ। ਜਦੋਂ ਉਸ ਏਰੀਏ 'ਚ ਆ ਜਾਵੇ ਤਾਂ ਬਲਾ ਹੱਥ ਨਾਲੋਂ ਲਹਿ ਜਾਵੇ ਜਦੋਂ ਬਾਹਰ ਜਾਣ ਤਾਂ ਚੰਬੜ ਜਾਏ ਤਾਂ ਰੁੱਦਰ ਦੇਵ ਅੱਕ ਕੇ ਇਥੇ ਈ ਧੂਣੀ ਰਮਾ ਕੇ ਬੈਠ ਗਏ ਕਿ ਆਪਣੇ ਕਿਹੜੇ ਪਿਛੇ ਬਾਲ ਬੱਚੇ ਓਦਰ ਚੱਲੇ ਨੇ ਅਤੇ ਇਸ ਤੀਰਥ ਦਾ ਨਾਂ 'ਕਪਾਲ ਮੋਚਨ' ਹੋ ਗਿਆ।

ਇਹ ਦੋਵੇਂ ਪ੍ਰੀਤਮ ਜਦੋਂ ਸੂਤਕੋਂ ਬਾਹਰ ਆਏ ਤਾਂ ਸਾਂਝੀਆਂ ਸ਼ਰਾਰਤਾਂ ਬਿਨਾ ਦੋਵਾਂ ਦੇ ਜੀਵਨ ਪੈਂਡੇ ਨਿਖੱੜ ਗਏ। ਇਕ ਸੁੰਦਰਤਾ ਪ੍ਰਸੰਸਕ, ਹਰ ਕੰਮ-ਹਰ ਕਦਮ ਮਟਕ ਨਾਲ ਪੁੱਟਣ ਵਾਲਾ, ਕੁਝ ਕੁ ਸਿਮਰਨ ਰੁਚੀਆਂ ਵਾਲਾ। ਦੂਸਰਾ ਪੜ੍ਹਨ ਤੇ ਅਮਲ ਕਰਨ ਵਾਲਾ, ਇਕ ਜ਼ਿੰਦਗੀ 'ਚ ਵੱਡਾ ਲਿਖਾਰੀ ਹੋ ਨਿਬੜਿਆ। ਦੂਸਰਾ ਵੀ ਲਿਖਾਰੀ ਤਾਂ ਬਣਿਆ ਪਰ ਉਹ ਦੀ ਲਿਖ਼ਤ ਸੰਘਰਸ਼ ਗੁਠੀ ਪੈਰ ਪੈਰ 'ਤੇ ਜੀਵਨ ਬਖੇੜਿਆਂ ਨਾਲ ਟਕਰਾਂਦੀ ਨਜ਼ਰ ਪੈਂਦੀ ਏ। ਪੰਛੀ ਵੱਲੋਂ, ਵਾਇਸਰਾਇ ਦੇ ਘੋੜੇ ਨੂੰ ਜਿੱਤਣ ਵਾਲੇ ਟੱਟੂ ਦੀ ਸਵਾਰੀ, ਸਕੂਲ ਦੀ ਛੱਤੋਂ ਛਿੱਗ ਮਰਨ ਦੀ ਧਮਕੀ ਭਰੀ ਚਿੱਠੀ ਲਿਖਣੀ, ਨਹਿਰ ਵਿਚਾਲੇ ਛਾਲ ਮਾਰ ਦੇਣੀ, ਬਿਨਾ ਚਾਦਰੋਂ ਠਰਦੀ ਰਾਤੇ ਬਿਅੰਤ ਜੀ ਵਾਸਤੇ ਅਰਕ ਲਿਆਣਾ, ਅੰਡਰ ਗ੍ਰਾਊਂਡ ਰਹਿਣਾ, ਜੇਲ੍ਹ ਨਿਵਾਸ ਵੇਲੇ ਮਾਂ ਮਰ ਜਾਣ ਦੀ ਗੱਲ ਇਕੋ ਫਿਕਰੇ 'ਚ ਲਿਖਣੀ, ਅਖ਼ੀਰ ਗੋਰੇ ਚਿੱਟੇ ਪੰਜਾਬੀ ਜਵਾਨ ਦਾ ਸੋਲੇ ਰੰਗ ਦੀ ਗੈਰ ਪੰਜਾਬਣ ਸੁਕੇਸ਼ੀ ਸੁਨੇਤੀ ਸ਼ਾਂਤਾ ਨਾਲ ਜੀਵਨ ਸਾਥ ਜੋੜ ਲੈਣਾ। ਇਹ ਤੇ ਹੋਰ ਅਨੇਕ ਗੱਲਾਂ ਪੰਛੀ ਦੀ ਜੀ ਦਾਰੀ ਦੀ ਹਾਮੀ ਭਰਦੀਆਂ ਨੇ। ਗੁਰੂ ਰਾਮਦਾਸ ਕਾਲਜ ਦੇ ਪ੍ਰਿੰਸੀਪਲ 'ਅਮੋਲ' ਦਾ ਜ਼ਿਕਰ ਆਇਐ, ਜਿਨ੍ਹੇ ਮੇਰੇ ਘਰੀਂਢ ਆਏ ਜ਼ਖ਼ਮ ਨੂੰ ਉਚੇੜ ਦਿੱਤਾ ਏ। ਪਾਕਿਸਤਾਨ ਬਣਨ ਤੋਂ ਬਾਅਦ ਇਕ ਵਾਰ ਮੇਰੇ ਲਗਾਤਾਰ ਜ਼ੋਰ ਦੇਣ 'ਤੇ ਬਾਪੂ ਜੀ ਮੈਨੂੰ ਚੱਕਰਵਰਤੀ ਜੀ ਕੋਲ ਲੈ ਗਏ। ਉਨ੍ਹਾਂ ਪ੍ਰਿੰ. ਅਮੋਲ, ਨਾਲ ਗੱਲ ਕਰ ਕੇ ਆਖਿਆ, 'ਅੰਮ੍ਰਿਤਸਰ ਰਹੇਗਾ ਪੜ੍ਹੇਗਾ, ਰੋਟੀ ਰਿਹੈਸ਼ ਦਾ ਕੋਈ ਫ਼ਿਕਰ ਨਹੀਂ, ਇਸੇ ਖੁਸ਼ੀ ਵਿਚ ਬਾਪੂ ਜੀ ਨੇ ਕਿ ਅੱਤ ਉਚੇ ਰੁਤਬੇ ਵਾਲੇ ਧਾਰਮਿਕ ਸੱਜਣ ਨਾਲ ਗੱਲ ਕਰ ਦਿੱਤੀ। ਉਸ ਮਹਾਂਪੁਰਸ਼ ਨੇ ਇਕੋ ਫ਼ਿਕਰੇ ਨਾਲ

ਮੇਰੀਆਂ ਪੜ੍ਹ ਲਿਖ ਕੇ ਸਿਆਣਾ ਬਣਨ ਦੀਆਂ ਆਸਾਂ 'ਤੇ ਪੋਚਾ ਫੇਰ ਦਿੱਤਾ ਕਿ 'ਪੜ੍ਹ ਕੇ ਬੱਚੇ ਸਿੱਖ ਨਹੀਂ ਰਹਿੰਦੇ'। ਹੁਣ ਜਦੋਂ ਮੈਂ ਪੜ੍ਹੇ ਲਿਖਿਆਂ ਦੇ ਲੇਖ ਪੜ੍ਹਦਾ ਹਾਂ, ਗੱਲਾਂ ਬਾਤਾਂ ਸੁਣਦਾ ਹਾਂ ਤਾਂ ਮਨ ਮਸੋਸ ਕੇ ਰਹਿ ਜਾਂਦਾ ਹੈ। ਜੇ ਕਦੇ ਮੈਂ ਵੀ ਪੰਜ ਸੱਤ ਸਾਲ ਉਹੋ ਜਿਹੇ ਸਕੂਲ ਵਿਚ ਲਾਏ ਹੁੰਦੇ ਤਾਂ ਜਿਹੜੀ ਮੇਰੀ ਬੋਲ ਚਾਲ ਵਿਚ ਅੱਖੜਤਾ ਏ, ਜਾਂ ਲਿਖਤ ਵਿਚ ਬੇਰਸੀ ਏ ਸ਼ਾਇਦ ਇਸ ਤੋਂ ਕੁਝ ਬਚਾਅ ਹੋ ਜਾਂਦਾ। ਜਦੋਂ ਮੈਂ ਜਗਦੀਸ਼– ਵਰਿਆਮ– ਸੰਧੂ ਨੂੰ ਪੜ੍ਹਦਾ ਹਾਂ ਤਾਂ ਇਕ ਹਸਰਤ ਕਿ ਹੂਕ ਦਿਲ ਵਿਚੋਂ ਨਿਕਲ ਕੇ ਖ਼ਿਲਾ ਵਿਚ ਫੈਲ ਜਾਂਦੀ ਏ। ਆਪਣੀ ਮਾੜੀ ਲਿਖਾਵਟ, ਅਨਪੜ੍ਹਾਂ ਵਾਲੇ ਸ਼ਬਦ ਪੜ੍ਹਦਾ-ਕੱਟਦਾ, ਫਿਰ ਲਿਖਦਾ ਹਾਂ ਪਰ ਮੇਰਾ ਮੂੜ੍ਹਪਨ ਛੁਪਾਇਆਂ ਛੁਪਦਾ ਨਹੀਂ।

... ਅਤੇ ਅੱਗੇ ਆ ਗਈ ਸਿੱਖੀ ਵਾਲੀ ਗੱਲ, ਕਿ ਮੈਨੂੰ ਆਪ ਤੇ ਪਤਾ ਈ ਏ, ਜਿੰਨਾ ਕੁ ਸਿੱਖ ਮੈਂ ਹੈਗਾ ਆਂ। ਨਿਰੀ ਵਰਦੀ ਬਾਣੇ ਨਾਲ ਕੌਣੀ ਸਿੱਖ ਬਣਿਆ ਜਾਂਦਾ ਏ ? ਦਿਲਾ ! ਇਹ ਕੀਰਨੇ ਕੀਤਿਆਂ ਹੁਣ ਕੁਝ ਨਹੀਂ ਹੋ ਸਕਦਾ... ਜੋ ਬੀਤ ਗਈ ਸੋ ਬੀਤ ਗਈ..., ਚਿੜੀਆਂ ਨੇ ਸਮੇਂ ਤੇ ਉਮਰ ਦਾ ਖੇਤ ਚੁੱਗ ਲਿਆ ਹੋਇਆ ਏ। ਵੇਖ! ਪੰਛੀ ਨੇ 'ਸ਼ਬਦ-ਸ਼ੀਸ਼ੇ' ਨਾਲ ਕਿਵੇਂ ਉਸ ਪੁਰਾਤਨ ਭੈਣੀ ਸਾਹਿਬ ਦਾ ਦਿਗਦਰਸ਼ਨ ਕਰਾ ਦਿੱਤਾ ਏ, ਜਿਸ ਦਾ ਸੂਰਤੋਂ ਨਾ ਸੀਰਤੋਂ ਕਿਤੇ ਨਿਸ਼ਾਨ ਵੀ ਨਹੀਂ ਲੱਭਦਾ। ਮੈਂ ਪੁਰਾਣਿਆਂ ਨੂੰ ਆਹਨਾਂ ਇਹ ਪੰਛੀ ਦੀ ਪੁਸਤਕ ਪੜ੍ਹੋ ਕਿ ਤੁਸੀਂ ਫਿਰ ਉਨ੍ਹਾਂ ਸਮਿਆਂ ਦੇ ਦਰਸ਼ਨ ਕਰ ਸਕੋ। ਨਵੀਂ ਪਨੀਰੀ ਨੂੰ ਆਹਨਾਂ ਆਂ ਤੁਸੀਂ ਵੀ ਪੜ੍ਹੋ, ਤੇ ਉਥੇ ਜਾ ਕੇ ਪੁਰਾਣਿਆਂ ਤੋਂ ਪੁੱਛੋ ਕਿ ਸੱਚ ਮੁੱਚ ਇਥੇ ਇਜ ਦਾ ਤਪੋਬਨ ਹੁੰਦਾ ਸੀ।

ਪਿੰਡ-ਡਾਕ ਬੁੱਢੀ ਮੋੜੀ ੧੨੫੧੦੨
ਫ਼ੋਨ ੦੧੬੯੮-੨੮੦੨੬੧

## ਰੁਬਾਈਆਂ

ਮਨ ਮਸਤਕ ਬੇਦਾਗ਼ ਜਿਨ੍ਹਾਂ ਦੇ, ਰਲਦੇ ਨਹੀਂ ਰਲਾਏ।
ਕਾਲਿਖ ਦੇ ਵਣਜਾਰੇ ਹਰਦਮ ਕਰਦੇ ਹਾਏ ਹਾਏ।
ਨੇਕ ਨੀਤੀਆਂ ਸਫ਼ਲ ਥੀਂਦੀਆਂ, ਬਦਨੀਤੀ ਢਹਿ ਪੈਂਦੀ,
'ਨਵਰਾਹੀ' ਵਿਸ਼ਵਾਸੀ ਯੋਧੇ, ਝੁਕਦੇ ਨਹੀਂ ਝੁਕਾਏ।

ਹੁੰਦਾ ਨਹੀਂ ਹਰ ਬੰਦੇ ਅੰਦਰ, ਬਰਦਾਸ਼ਤ ਦਾ ਮਾਦਾ।
ਹੋ ਜਾਂਦੇ ਨੇ ਮੂਰਖ ਐਵੇਂ, ਭਗੜਨ ਲਈ ਆਮਾਦਾ।
ਸਹਿਣਸ਼ੀਲਤਾ ਤੁਹਫ਼ਾ ਹੈ ਜੋ ਹਾਸਿਲ ਹੋਏ ਸੁਭਾਗੀਂ;
'ਨਵਰਾਹੀ' ਹਰ ਕਾਰਜ ਪਿੱਛੇ, ਲੁਕਿਆ ਹੋਇਆ ਇਰਾਦਾ।

## ਭਜਨ ਬੰਦਗੀ

ਖੇਤੀ ਕਰਨ ਸਮੇਂ ਆਪ ਨੇ ਭਜਨ ਬੰਦਗੀ ਵਲ ਵੀ ਬਹੁਤ ਧਿਆਨ ਦਿੱਤਾ। 'ਹੱਥ ਕਾਰ ਵਲ ਦਿਲ ਯਾਰ ਵੱਲ' ਵਾਲੀ ਅਖਾਣ ਸੱਚ ਕਰ ਵਿਖਾਈ। ਖੇਤੀ ਦੇ ਕੰਮ ਤੋਂ ਵਿਹਲੇ ਹੋ ਕੇ ਬਾਕੀ ਦੇ ਸਮੇਂ ਭਜਨ ਕਰਨਾ। ਨੀਂਦ ਬਹੁਤ ਥੋੜ੍ਹੀ ਕਰ ਦਿਤੀ ਅਤੇ ਇਸ ਤੇ ਕਾਬੂ ਪਾ ਲਿਆ। ਕਿਸੇ ਦੀ ਪੈਲੀ ਦਾ ਇਕ ਸਿੱਟਾ, ਜਾਂ ਇਕ ਪੱਤਾ ਭੀ ਆਪਣੇ ਘਰ ਨਹੀਂ ਆਉਣ ਦਿੰਦੇ ਸਨ। ਇਕ ਦਿਨ ਆਪ ਦੀ ਬੀਬੀ ਚੜ੍ਹਤ ਸਿੰਘ ਦੇ ਖੇਤ ਵਿਚੋਂ ਸਾਗ ਤੋੜ ਲਿਆਈ ਉਹ ਮੁੜਵਾ ਦਿਤਾ। ਭਾਏ ਦਾ ਪੁਤ ਭਰਾ ਕਿਸੇ ਦੇ ਖੇਤ ਵਿਚੋਂ ਸਿੱਟੇ ਤੋੜ ਲਿਆਇਆ। ਉਸ ਵਕਤ ਸਿੱਟੇ ਮੁੜਵਾ ਦਿਤਾ।

*ਨਾਮਧਾਰੀ ਇਤਿਹਾਸ ਸ. ਨਾਹਰ ਸਿੰਘ*

---

ਗੁਰਪੁਰ ਵਾਸੀ ਭਾਈ ਸਾਹਿਬ ਭਾਈ ਤਖਤ ਸਿੰਘ ਜੀ ਸਿੱਖ ਕੰਨਿਆ ਮਹਾਂ ਵਿਦਿਆਲਾ ਫੀਰੋਜ਼ਪੁਰ ਵਾਲਿਆਂ ਨੇ ਲੇਖਕ ਨੂੰ ਦੱਸਿਆ ਸੀ ਕਿ ਫੀਰੋਜ਼ਪੁਰ ਰਹਿਣ ਸਮੇਂ ਭਜਨ ਬੰਦਗੀ ਕਰਨ ਸੰਬੰਧੀ ਗੁਰੂ ਰਾਮ ਸਿੰਘ ਜੀ ਦੇ ਮੁਤਅਲਕ ਏਥੇ ਬਹੁਤ ਸਾਰੀਆਂ ਗੱਲਾਂ ਮਸ਼ਹੂਰ ਹਨ। ਇਕ ਇਉਂ ਹੈ :

ਆਪ ਅੱਧੀ ਰਾਤ ਟੁੱਟਦੀ ਸਾਰ ਆਪਣੇ ਡੇਰੇ ਕਿਲੇ ਦੇ ਪਾਸੇਂ ਦਰਿਆ ਤੇ ਜਾ ਕੇ ਇਸ਼ਨਾਨ ਕਰਦੇ ਅਤੇ ਭਜਨ ਬੰਦਗੀ ਕਰਨ ਲਗ ਜਾਂਦੇ। ਦੇਖਣ ਵਾਲੇ ਦੱਸਿਆ ਕਰਦੇ ਸਨ ਕਿ ਬੰਦਗੀ ਕਰਨ ਸਮੇਂ ਬੈਠਿਆਂ ਆਪ ਜੀ ਦੇ ਸੀਸ ਦੇ ਇਰਦ ਗਿਰਦ ਅੱਗ ਜਾਂ ਚਾਨਣ ਦੇ ਚੱਕਰ ਘੁੰਮਦੇ ਦਿਖਾਈ ਦਿੱਤਾ ਕਰਦੇ ਸਨ।"

ਆਪ ਜੀ ਦੀ ਰੀਸ ਅਤੇ ਪ੍ਰੇਰਨਾ ਨਾਲ ਬਹੁਤ ਸਾਰੇ ਸਿੰਘਾਂ ਨੇ ਭਜਨ ਬੰਦਗੀ ਕਰਨੀ ਸ਼ੁਰੂ ਕੀਤੀ।

*ਨਾਮਧਾਰੀ ਇਤਿਹਾਸ ਸ. ਨਾਹਰ ਸਿੰਘ*

## ਸ਼੍ਰੋਮਣੀ ਸੁਧਾਰਕ

...ਸਿੱਖ ਗੁਰੂਆਂ, ਗੁਰੂ ਨਾਨਕ ਤੇ ਗੁਰੂ ਗੋਬਿੰਦ ਸਿੰਘ ਤੋਂ ਪਿਛੋਂ ਬਾਬਾ ਰਾਮ ਸਿੰਘ ਇਕ ਬੜੇ ਮਹਾਨ ਸੁਧਾਰਕ ਤੇ ਰਹਿਨੁਮਾ ਹੋਏ ਹਨ, ਜਿਨ੍ਹਾਂ ਨੇ ਸਮਾਜ ਵਿਚ ਮਰਦ ਤੇ ਇਸਤਰੀ ਦੇ ਸੰਪੂਰਨ ਤੇ ਮੁਕੰਮਲ ਏਕਤਾ ਦਾ ਪ੍ਰਚਾਰ ਕੀਤਾ ਤੇ ਆਪਣੇ ਪ੍ਰਚਾਰ ਵਿਚ ਸਫਲ ਹੋਏ। ਜੇ ਉਹਨਾਂ ਨੇ ਦੇਸ਼ ਤੇ ਜਾਤੀ ਲਈ ਜੋ ਹੋਰ ਮਹਾਨ ਕੰਮ ਕੀਤੇ ਹਨ, ਉਹ ਛੱਡ ਵੀ ਦੇਈਏ ਤਾਂ ਉਹਨਾਂ ਦਾ ਇਹ ਇਹ ਪ੍ਰਚਾਰ ਕਿ ਇਸਤਰੀ ਤੇ ਮਰਦ ਸਮਾਜ ਵਿਚ ਬਰਾਬਰ ਦੇ ਹੱਕਦਾਰ ਹਨ ਹੀ ਉਹਨਾਂ ਨੂੰ ਸੰਸਾਰ ਭਰ ਦੇ ਸ਼੍ਰੋਮਣੀ ਸੁਧਾਰਕਾਂ ਦੀ ਸਫ ਵਿਚ ਕਰ ਦੇਂਦਾ ਹੈ।

*—ਸ. ਕਪੂਰ ਸਿੰਘ ਆਈ. ਸੀ.ਐਸ.*
*(ਸਪਤ ਸ੍ਰਿੰਗ ਪੁਸਤਕ ਚੋਂ)*

# ਪਹਿਲਵਾਨ ਰਾਜਬੀਰ ਸਿੰਘ ਗਿੱਲ

— *ਜਗਦੀਸ਼ ਸਿੰਘ ਵਰਿਆਮ*

ਸੰਨ ੧੯੯੬ ਵਿਚ ਸਰਸਾ ਜ਼ਿਲ੍ਹਾ ਦੇ ਮਸ਼ਹੂਰ ਨਾਮਧਾਰੀ ਪਿੰਡ ਸੰਤ ਨਗਰ ਵਿਚ ਸਾਲਾਨਾ ਸਤਿਗੁਰੂ ਰਾਮ ਸਿੰਘ ਕੱਬਡੀ ਟੂਰਨਾਮੈਂਟ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਖੇਡਾਂ ਦੇਖ ਰਹੇ ਸਨ। ਇਕ ਬਾਲ ਪਹਿਲਵਾਨ ਨੇ ਤਿੰਨ ਬੱਚਿਆਂ ਨੂੰ ਕੁਸ਼ਤੀ ਵਿਚ ਢਾਹਿਆ। ਸਤਿਗੁਰਾਂ ਪੁੱਛਿਆ ਇਹ ਮੁੰਡਾ ਕੌਣ ਹੈ। ਦੱਸਿਆ ਗਿਆ ਜੀ ਇਹ ਗੁਰਦੀਪ ਸਿੰਘ ਪਟਵਾਰੀ ਦਾ ਪੁੱਤਰ ਹੈ। ਗੁਰਦੀਪ ਸਿੰਘ ਨੂੰ ਬੁਲਾਇਆ ਗਿਆ। ਪੁਛਿਆ ਇਹ ਕਾਕਾ ਤੇਰਾ ਹੈ।" ? ਸੱਚੇ ਪਾਤਸ਼ਾਹ ਆਪ ਦਾ ਹੀ ਬੱਚਾ ਹੈ।" ਗੁਰਦੀਪ ਸਿੰਘ ਦਾ ਜੁਆਬ ਸੀ। ਸਤਿਗੁਰਾਂ ਕਿਹਾ ਕਿ ਘੁਲਦਾ ਤਾਂ ਅੱਛਾ ਹੈ ਪਰ ਇਹਦੇ ਕੇਸ ਕਿੱਥੇ ਹਨ? ਗੁਰਦੀਪ ਸਿੰਘ ਨੇ ਕਿਹਾ ਜੀ ਆਪ ਹੀ ਕਿਰਪਾ ਕਰੋ। ਸਤਿਗੁਰਾਂ ਨੇ ਬੱਚੇ ਨੂੰ ਕਿਹਾ ਕਿ ਕੇਸ ਰੱਖ ਕੇ ਘੁਲਣਾ ਹੈ। ਜੋ ਕਹੇਂਗਾ ਮਦਦ ਹੋਵੇਗੀ। ਮੁੰਡੇ ਨੇ ਉਸੇ ਵੇਲੇ ਗੁਰੂ ਜੀ ਨੂੰ ਮੱਥਾ ਟੇਕ ਕੇ ਹੁਕਮ ਪਰਵਾਨ ਕੀਤਾ। ਪਹਿਲਵਾਨ ਮੁੰਡਾ ਰਾਜਬੀਰ ਸਿੰਘ ਗਿੱਲ ਹੈ। ਇਹ ਸ. ਗੁਰਦੀਪ ਸਿੰਘ ਪਟਵਾਰੀ ਦੇ ਘਰ ਮਾਤਾ ਪਰਮਜੀਤ ਕੌਰ ਦੀ ਕੁੱਖੋਂ ੧੩ ਸੰਤਬਰ ੧੯੯੩ ਨੂੰ ਜਨਮਿਆ। ਗੁਰਦੀਪ ਸਿੰਘ ਪਹਿਲਾਂ ਪਟਵਾਰੀ ਭਰਤੀ ਹੋਏ ਸਨ ਹੁਣ ਉਹ ਕਾਨੂੰਗੋ ਬਣ ਗਏ ਹਨ। ਸਗੋਂ ਪੰਜਾਬ ਦੀ ਕਾਨੂੰਗੋ ਐਸੋਸੀਏਸ਼ਨ ਦੇ ਪ੍ਰਧਾਨ ਦੇ ਅਹੁਦੇ ਤੇ ਵੀ ਬਿਰਾਜਮਾਨ ਹਨ। ਗੁਰਦੀਪ ਸਿੰਘ ਸਮਾਜੀ ਧਾਰਮਕ ਜੀਵਨ ਵਿਚ ਸਰਗਰਮੀ ਨਾਲ ਹਿਸਾ ਲੈਂਦੇ ਹਨ ਅਤੇ ਸਿਆਸੀ ਸੂਝ ਵੀ ਰੱਖਦੇ ਹਨ। ਉਹ ਸਮਾਗਮਾਂ ਤੇ ਵੀ ਅਕਸਰ ਹਾਜ਼ਰੀ ਭਰਦੇ ਹਨ ਅਤੇ ਆਪ ਵੀ ਸਮਾਗਮ ਕਰਦੇ ਹਨ। ਆਪਣੇ ਦੋਹਾਂ ਸਪੁੱਤਰਾਂ ਦੀ ਪਾਲਣਾ ਪੋਸਨਾ ਗੋਰ ਨਾਲ ਕੀਤੀ ਹੈ ਅਤੇ ਛੋਟੇ ਸਪੁੱਤਰ ਨੂੰ ਕੁਸ਼ਤੀ ਵਰਗੀ ਜਾਨ ਮਾਰਵੀਂ ਖੇਡ ਵਿਚ ਮੁਹਾਰਤ ਦਿਵਾਉਣ ਲਈ ਉਹਨਾਂ ਵਿਸ਼ੇਸ਼ ਦਿਲਚਸਪੀ ਲਈ ਹੈ। ਗੁਰਦੀਪ ਸਿੰਘ ਦਾ ਪਿੱਛਲਾ ਪਿੰਡ ਅੰਮ੍ਰਿਤਸਰ ਜ਼ਿਲ੍ਹੇ ਦਾ ਮਸ਼ਹੂਰ ਨਾਮਧਾਰੀ ਪਿੰਡ ਕੱਕੜ ਹੈ ਅਤੇ ਸੰਤ ਅਛਰ ਸਿੰਘ ਗਿੱਲ ਕਕੜਾਂ ਵਾਲਿਆਂ ਦੇ ਸਪੁੱਤਰ ਹਨ। ਗੁਰਦੀਪ ਸਿੰਘ ਦੇ ਘਰੋਂ, ਪਹਿਲਵਾਨ ਮੁੰਡੇ ਦੀ ਮਾਤਾ ਪਰਮਜੀਤ ਕੌਰ ਜਥੇਦਾਰ ਗੁਰਬਖ਼ਸ਼ ਸਿੰਘ ਦੀ ਸਪੁੱਤਰੀ ਹੈ। ਜਥੇਦਾਰ ਗੁਰਬਖ਼ਸ਼ ਸਿੰਘ ਰਹਿੰਦੇ ਤ੍ਹਾਂ ਸਿਰਸੇ. ਜ਼ਿਲ੍ਹੇ ਦੇ ਨਾਮਧਾਰੀ ਪਿੰਡ ਸ੍ਰੀ ਜੀਵਨ ਨਗਰ ਹਨ ਪਰ ਭੈਣੀ ਸਾਹਿਬ ਵਾਲੇ ਕਰ ਕੇ ਮਸ਼ਹੂਰ ਹਨ।

ਵੱਡੇ ਹੱਲੇ ਦੇ ਨਾਮਧਾਰੀ ਦੀਵਾਨਾਂ ਵਿਚ ਮਨਮੋਹਣੀਆਂ ਉਚੀਆਂ ਹਾਰਮੋਨੀਅਮ ਦੀਆਂ ਸੁਰਾਂ ਜਥੇਦਾਰ ਗੁਰਬਖ਼ਸ਼ ਸਿੰਘ ਦਿਆਂ ਪੋਟਿਆਂ ਦਾ ਕੀ ਕਮਾਲ ਹੁੰਦੀਆਂ ਹਨ। ਇਸ ਤਰ੍ਹਾਂ ਪਹਿਲਵਾਨ ਰਾਜਬੀਰ ਸਿੰਘ ਨੂੰ ਨਾਣਕਿਆਂ ਤੇ ਦਾਦਕਿਆਂ ਤੋਂ ਪੱਕੇ ਨਾਮਧਾਰੀ ਸੰਸਕਾਰ ਪ੍ਰਾਪਤ ਹੋਏ ਹਨ। ਬਾਲ ਅਵਸਥਾ ਵਿਚ ਉਹ ਭਰੇ ਦਿਵਾਨਾਂ ਵਿਚ ਆਪਣੇ ਨਾਨੇ ਦੀਆਂ ਸੁਰਾਂ ਉਤੇ ਢੋਲਕੀ ਛੈਣਿਆਂ ਦੇ ਰਸ ਭਰਪੂਰ ਤਾਲ ਉਤੇ ਨਿਸ਼ੰਗ ਹੋ ਕੇ ਨੱਚਦਾ ਵੀ ਹੁੰਦਾ ਸੀ। ਵਰਤਮਾਨ ਸਮੇਂ ਸਤਿਗੁਰੂ ਜਗਜੀਤ ਸਿੰਘ ਜੀ ਦੀਆਂ ਕਿਰਪਾਲੂ ਦ੍ਰਿਸ਼ਟੀ ਵਿਚ ਆਉਣਾ ਉਸ ਦੀ ਵਰਦਾਨ ਵਾਲੀ ਪ੍ਰਾਪਤੀ ਹੈ।



ਰਜਬੀਰ ਸਿੰਘ ਨੇ ੧੯੯੫ ਵਿਚ ਪੰਜਾਬ ਸਕੂਲ ਖੇਡਾਂ ਵਿਚ ਕੁਸ਼ਤੀ ਲੜੀ ਅਤੇ ਚੋਥੇ ਸਥਾਨ ਤੇ ਰਿਹਾ ਅਤੇ ਸਾਥੀਆਂ ਦੇ ਪ੍ਰਭਾਵ ਵਿਚ ਆ ਕੇ ਕੇਸ ਕਟਵਾ ਲਏ। ਏਸ ਕੰਮ ਤੇ ਉਹ ਰੋਇਆ ਵੀ ਬੜਾ ਅਤੇ ਉਹ ਕੇਸ ਅੱਜ ਤੱਕ ਸਾਂਭ ਕੇ ਰੱਖੇ ਹਨ ਪਰ ਹੁਣ ਸਤਿਗੁਰਾਂ ਦੀ ਆਸ਼ੀਰਵਾਦ ਨਾਲ ਉਹ ਪੱਕਾ ਸਾਬਤ ਸੂਰਤ ਸਿੰਘ ਹੈ।

ਸਰਦਾਰ ਗੁਰਦੀਪ ਸਿੰਘ ਨੇ ਯਾਦਾਂ ਨੂੰ ਕੁਰੇਦਦਿਆਂ ਹੋਇਆ ਦੱਸਿਆ ਕਿ ਸਾਡੇ ਪਰਿਵਾਰ ਵਿਚ ਗੁਰਸਿੱਖੀ ਦੀ ਜਾਗ ਸਤਿਗੁਰੂ ਰਾਮ ਸਿੰਘ ਜੀ ਵੱਲੋਂ ਹੀ ਲਾਈ ਗਈ ਸੀ। ਰਾਜਬੀਰ ਸਿੰਘ ੧੨ ਸਾਲ ਦਾ ਉਮਰ (ਸੰਨ ੧੯੯੫) ਤੋਂ ਕੁਸ਼ਤੀ ਲੜਣ ਲਗ ਪਿਆ ਸੀ। ਗੱਲ ਕੋਈ ਇਸ ਤਰ੍ਹਾਂ ਹੋਈ ਕਿ ਜਲੰਧਰ ਵਿਚ ਹੋਲਾ ਮੱਹਲਾ ਕੁਸ਼ਤੀ ਟੂਰਨਾਮੈਂਟ ਵਿਚ ਗੋਰਾ ਪਹਿਲਵਾਨ ਮੁੰਡਾ ਬਹੁਤ ਵਧੀਆ ਕੁਸ਼ਤੀ ਲੜਦਾ ਸੀ। ਉਸ ਦੇ ਬਾਪ ਨੇ ਚੈਲੰਜ ਕੀਤਾ ਕੋਈ ਵੀ ਮੁੰਡਾ ਮੇਰੇ ਮੁੰਡੇ ਨਾਲ ਕੁਸ਼ਤੀ ਲੜ ਕੇ ਵਿਖਾਵੇ। ਰਾਜਬੀਰ ਸਿੰਘ ਅਪਣੇ ਵੱਡੇ ਭਰਾ ਗੁਰਪ੍ਰੀਤ ਨਾਲ ਸਲਾਹ ਕਰ ਕੇ ਬਗੈਰ ਤਿਆਰੀ ਤੋਂ ਹੀ ਚੈਲੰਜ ਕਬੂਲ ਕਰ ਕੇ ਅਖਾੜੇ ਵਿਚ ਨਿਤਰ ਪਿਆ। ਕੁਸ਼ਤੀ ਤਾਂ ਭਾਵੇਂ ਨਾ ਜਿਤ ਸਕਿਆ ਪਰ ਲੋਕਾਂ ਦਾ ਮਨ ਜਿਤ ਗਿਆ। ਬਹੁਤ ਵਾਹ ਵਾਹ ਹੋਈ। ਦੂਰਦਰਸ਼ਨ ਵਾਲਾ ਅਗਿਆਪਾਲ ਸਿੰਘ ਰੰਧਾਵਾ ਕੁਮੈਂਟਰੀ ਕਰ ਰਿਹਾ ਸੀ ਕਿ ਵੇਖੋ ਗੁਰੂ ਗੋਬਿੰਦ ਸਿੰਘ ਜੀ ਦੇ ਨਾਮ ਤੇ ਹੋ ਰਹੇ ਦੰਗਲ ਵਿਚ ਗੁਰੂ ਕਾ ਸਿੰਘ ਕਿਵੇਂ ਕਛਹਿਰੇ ਨਾਲ ਹੀ ਕੁਸ਼ਤੀ ਲੜ ਰਿਹਾ

ਹੈ। ਲੋਕ ਤਾੜੀਆਂ ਮਾਰ ਰਹੇ ਸਨ। ਫੇਰ ਗੁਰਦੀਪ ਸਿੰਘ ਨੇ ਭੁਝੰਗੀ ਸਿੰਘ ਨੂੰ ਨੈਸ਼ਨਲ ਕੋਚ ਸ੍ਰੀ ਪੀ. ਆਰ. ਸੋਂਧੀ ਨੂੰ ਸੌਂਪ ਦਿੱਤਾ ਅਤੇ ਗੁਰੂ ਨਾਨਕ ਕਾਲਜ ਫਗਵਾੜਾ ਦੇ ਅਖਾੜੇ ਇਕ ਵਿਧੀਵਤ ਸਿਖਲਾਈ ਅਭਿਆਸ ਚਲ ਪਿਆ।

ਵਿਚ ਵਿਚ ਬੀਮਾਰੀ ਕਰਕੇ ਜਾਂ ਕਿਸੇ ਸੱਟ ਚੋਟ ਕਾਰਣ ਖੜੋਤ ਤਾਂ ਆਈ ਪਰ ਸਾਰੇ ਅੜਿਕੇ ਲੰਘ ਕੇ ਰਾਜਬੀਰ ਸਿੰਘ ਪੌੜੀ ਦਰ ਪੌੜੀ ਉਚੀਆਂ ਮੰਜ਼ਲਾਂ ਛੋਹੰਦਾ ਗਿਆ। ਉਹ ਸੰਨ ੨੦੦੦ ਵਿਚ ਪੰਜਾਬ ਸਕੂਲ ਖੇਡਾਂ ਵਿਚ ਕੁਸ਼ਤੀ ਚੈਂਪੀਅਨ ਰਿਹਾ। ੨੦੦੩ ਵਿਚ ਗੁਰੂ ਨਾਨਕ ਦੇਵ ਯੂਨੀਵਰਸਟੀ ਦਾ ਚੈਂਪੀਅਨ ਬਣਿਆ। ਆਲ ਇੰਡੀਆ ਅੰਤਰ ਵਰਸਟੀ ਮੇਰਠ ਵਿਚ ਵੀ ਘੁਲਿਆ ਅਤੇ ਚੌਥੀ ਪੁਜ਼ੀਸ਼ਨ ਰਹੀ। ਉਹ ਇਕੋ ਸਾਲ ਜੂਨੀਅਰ ਪੰਜਾਬ ਵਿਚ ਦੂਜੇ ਥਾਂ ਤੇ ਰਿਹਾ ਅਤੇ ਸੀਨੀਅਰ ਪੰਜਾਬ ਵਿਚ ਤੀਜੇ ਥਾਂ ਰਿਹਾ।

ਜੂਨ ੨੦੦੪ ਵਿਚ ਕੁਸ਼ਤੀ ਦੇ ਬਲ ਬੋਤੇ ਹੀ ਪੰਜਾਬ ਪੁਲੀਸ ਵਿਚ ਭਰਤੀ ਹੋ ਗਿਆ। ਪੁਲੀਸ ਦੀਆਂ ਜ਼ੋਨਲ ਖੇਡਾਂ ਵਿਚ ਉਹ ਪ੍ਰਥਮ ਰਿਹਾ। ਸਾਰੇ ਪੰਜਾਬ ਦੇ ਸੀਨੀਅਰ ਵਰਗ ਮੁਕਾਬਲਿਆਂ ਚੋਂ ਉਹ ਦੂਜੀ ਥਾਂ ਪ੍ਰਾਪਤ ਕਰ ਗਿਆ। ਨਵੰਬਰ ੨੦੦੫ ਵਿਚ ਹਿੰਦ-ਪਾਕ ਮੁਕਾਬਲਿਆਂ ਦੇ ਕੈਂਪ ਲਈ ਚੁਣਿਆ ਗਿਆ ਪਰ ਇਹ ਮੁਕਾਬਲਾ ਅੱਗੇ ਪੈ ਗਿਆ ਹੈ।

੧੫ ਅਗਸਤ ਅਤੇ ੨੬ ਜਨਵਰੀ ਜਿਹੇ ਅਵਸਰਾਂ ਤੇ ਅਕਸਰ ਉਹਨੂੰ ਮਾਨ ਸਨਮਾਨ ਮਿਲਦੇ ਆ ਰਹੇ ਹਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਵੱਲੋਂ ਭਰਪੂਰ ਮਦਦ ਅਤੇ ਮਾਨ ਸਨਮਾਨ ਲਗਾਤਾਰ ਮਿਲ ਰਹੇ ਹਨ। ਵੱਡਾ ਭਰਾ ਜੋ ਬਹੁਤ ਵੱਡਾ ਸਹਾਇਕ ਵੀ ਸੀ ਪੜ੍ਹਣ ਲਈ ਅਸਟ੍ਰੇਲੀਆ ਚਲਾ ਗਿਆ। ਰਾਜਬੀਰ ਦੀ ਪੁਲੀਸ ਡਿਊਟੀ ਤੇ ਸਵੇਰੇ ੬ ਵਜੇ ਹਾਜ਼ਰੀ ਹੁੰਦੀ ਹੈ। ਰੋਜ਼ ਫਗਵਾੜੇ ਤੋਂ ਪਰ੍ਹਾਂ ਮੋਹਲੀ ਪਿੰਡ ਤੋਂ ਜਲੰਧਰ ਆਉਣਾ ਪੈਂਦਾ ਹੈ। ਘਾਲਣਾ ਜਾਰੀ ਹੈ।

## ਨਾਮਧਾਰੀ ਪੰਥ ਦੀ ਕ੍ਰਿਯਾ

ਨਵੇਂ ਗੁਰਾਂ ਸਾਜੇ ਜੋੜ੍ਹੇ ਨਾਮਧਾਰੀ
ਵਡੇ ਤੜਕਿਉਂ ਉਠ ਇਸ਼ਨਾਨ ਕਰਦੇ
ਸੁੱਚ ਸੋਧ ਰਖਦੇ ਖੱਦਰ ਪੋਸ਼ ਸਾਰੇ
ਸ੍ਵਾਸ ਸ੍ਵਾਸ ਹੀ ਭਜਨ ਭਗਵਾਨ ਕਰਦੇ
ਅਸਲੀ ਦੇਵਤੇ ਰਿਖੀ ਨੇ ਨਾਮਧਾਰੀ
ਹਰਦਮ ਪੁਰਖ ਅਕਾਲ ਦਾ ਧਿਆਨ ਕਰਦੇ
ਨਾਮ ਜਪਨ ਦਾ ਸਦਾ ਹਰਨਾਮ ਸਿੰਘਾ,
ਸਤਿਗੁਰੂ ਵਿਚ ਉਪਦੇਸ਼ ਜਹਾਨ ਕਹਦੇ

*-ਹਰਨਾਮ ਸਿੰਘ ਬਗਲੀ*

## ਕੂਕਾ ਫਿਰਕਾ

"ਨਾਨਕ ਸ਼ਾਹ ਦੀ ਤਰਹ ਰਾਮ ਸਿੰਘ ਭੀ ਹਰ ਕੌਮ ਔਰ ਹਰ ਜ਼ਾਤ ਦੇ ਆਦਮੀ ਕੋ ਆਪਨੇਂ ਮਜ਼ਬ ਵ ਫਿਰਕੇ ਮੇਂ ਮਿਲਾ ਲੇਤਾ ਹੈ, ਮੁਸਲਮਾਨੋਂ ਕੋ ਭੀ ਕੂਕਾ ਕਰ ਲੇਤਾ ਹੈ। ਇਨ ਕੂਕੋ ਮੇਂ ਅਕਸਰ ਨੀਚ ਜ਼ਾਤ ਕੇ ਲੋਗ ਮਿਸਾਲ ਪੰਜਾਬੀ ਜਾਟ ਔਰ ਚਮਾਰ ਵਗੈਰਾ ਹੈਂ। ਅਕਾਇਦ ਉਨਕੇ ਸਾਫ ਔਰ ਆਸਾਨ ਹੈਂ। ਯਾਨੀ ਬੁਤਪ੍ਰਸਤੀ ਕਿਸੀ ਤਰ੍ਹਾ ਜਾਇਜ਼ ਨਹੀਂ। ਕਿਸੀ ਜ਼ਾਤ ਕੀ ਕੈਦ ਨਹੀਂ ਹੈ। ਗੁਰੂ ਗੋਬਿੰਦ ਸਿੰਘ ਕੋ ਅਪਨਾ ਦੇਵਤਾ ਮਾਨਤੇ ਹੈਂ। ਚੋਰੀ ਜ਼ਿਨ੍ਹਾਕਾਰੀ, ਸ਼ਰਾਬਖੋਰੀ ਔਰ ਕੁਲ ਮਸਕ੍ਰਾਤੇ ਫਸਾਦ ਗੋਸ਼ਤ ਔਰ ਝੂਠ ਉਨਕੇ ਕਤਈ ਮਨ੍ਹਾ ਹੈ। ਜੋ ਕੋਈ ਕੂਕਾ ਹੋਤਾ ਹੈ ਔਰ ਯਿਹ ਮਜ਼ਬ ਇਖਤਿਆਰ ਕਰਤਾ ਹੈ ਉਸ ਕੇ ਊਪਰ ਅਤਾਇਤ ਗੁਰੂ ਕੀ ਔਰ ਪਾਬੰਦੀ ਅਕਾਇਦ ਕੀ ਔਰ ਜ਼ਫਾਕਸ਼ੀ ਔਰ ਜਾਨ ਫਸ਼ਾਨੀ ਜਬਰਨ ਲਾਜ਼ਮ ਕਰਤੇ ਹੈਂ। ਬੜਾ ਮਾਕੂਲਾ ਉਨ ਕਾ ਯਹ ਹੈ, "ਮਰਨਾ ਕਬੂਲ ਕਰੇ, ਆਪਣੇ ਤੀਂ ਖਾਕ ਸਮਝੇ ਤਬ ਕੂਕਾ ਬਨੇ।"

ਕੂਕੋਂ ਕਾ ਰੋਜ਼ ਰਾਤ ਕੋ ਤੀਨ ਬਜੇ ਉੱਠ ਕਰ ਨਹਾਨਾ ਹੋਤਾ ਹੈ ਔਰ ਨਹਾ ਧੋ ਕਰ ਗ੍ਰੰਥ ਕੇ ਅਸ਼ਲੋਕ ਪੜ੍ਹਤੇ ਹੈਂ। ਉਨ ਕੋ ਤਮਾਮ ਉਮਰ ਨੇਕੀ ਔਰ ਨੇਕ ਚਲਨੀ ਕੀ ਤਾਕੀਦ ਕੀ ਜਾਤੀ ਹੈ।... ਕੂਕਾ ਕੇ ਫਿਰਕੇ ਮੇਂ ਕਿਸੀ ਨੇ ਮੱਕਾਰ ਔਰ ਬਦ-ਇਖਲਾਕ ਕਮ ਦੇਖਾ ਹੋਗਾ। ਇਨ ਲੋਗੋਂ ਕੇ ਬੜੇ ਗਰੋਹ ਕੋ ਦੇਖ ਕਰ ਮਾਲੂਮ ਹੋਤਾ ਹੈ ਕਿ ਇਸ ਜਦੀਦ ਫਿਰਕੇ ਕੀ ਬੜੀ ਜਲਦ ਤਰੱਕੀ ਹੁਈ ਹੈ। ਗਾਓਂ ਕੇ ਗਾਓਂ ਔਰ ਮੌਜ਼ਿਆ ਕੇ ਮੌਜ਼ਿਆ ਕੂਕੇ ਹੋ ਗਏ। ਜਿਸ ਵਕਤ ਗੁਰੂ ਨਾਨਕ ਜੀ ਜੋ ਮੂਜਦ ਥੇ, ਨੇ ਸਿਲਸਿਲਾ ਅਰਸ਼ਾਦ ਕੀਆ, ਉਨਕੋ ਯਹ ਨਸੀਬ ਨਾ ਹੂਆ ਕਿ ਦਸ ਬਰਸ ਮੇਂ ਏਕ ਹਜ਼ਾਰ ਆਦਮੀ ਉਨਕੇ ਚੇਲੋਂ ਮੇਂ ਹੋਤਾ। ਉਸਕੇ ਮਜ਼ਬ ਕਾ ਆਰੂਜ਼ ਪਿਛਲੇ ਮਸਨਦ ਨਸ਼ੀਨੋਂ ਕੇ ਵਕਤ ਮੇਂ ਹੂਆ ਥਾ। ਇਸ ਮੂਜਦ ਕੀ ਜ਼ਿੰਦਗੀ ਮੇਂ ਲਾਖੋਂ ਕੂਕਾ ਹੋ ਗਿਆ।

*ਮੌਲਵੀ ਗੁਲਾਮ ਭੀਖ*

*(— ਤਾਰੀਖ— ਵਾਕਰੀ ਚੌ)*

# ਖ਼ਬਰਨਾਮਾ

## ਸ਼ਹੀਦੀ ਦਿਨ ਤੇ ਕਵੀ ਦਰਬਾਰ

੨੨ ਪੋਹ ੨੦੬੨ ਨੂੰ ਨਾਮਧਾਰੀ ਪੰਜਾਬੀ ਸਾਹਿਤ ਸਭਾ ਸ੍ਰੀ ਜੀਵਨ ਨਗਰ ਵੱਲੋਂ ਸਾਹਿਬਜ਼ਾਦਾ ਜ਼ੋਰਾਵਰ ਸਿੰਘ ਫ਼ਤਿਹ ਸਿੰਘ ਦੇ ਸ਼ਹੀਦੀ ਦਿਨ 'ਤੇ ਇਕ ਸ਼ਾਨਦਾਰ ਕਵੀ ਦਰਬਾਰ ਕੀਤਾ ਗਿਆ। ਪਿੰਡ ਸੰਤ ਨਗਰ ਭਾਈ ਹਜ਼ੂਰ ਸਿੰਘ ਦੀ ਧਰਮਸਾਲਾ ਵਿਚ ਰਾਤ ਨੂੰ ਸਾਢੇ ਅੱਠ ਵਜੇ ਇਹ ਕਵੀ ਸਮਾਗਮ ਸ਼ੁਰੂ ਹੋਇਆ। ਪਹਿਲਾਂ ਪੰਡਿਤ ਗੋਪਾਲ ਸਿੰਘ ਜੀ ਦੇ ਸੁਹਿਰਦ ਸ਼ਾਗਿਰਦ ਸੰਤ ਜਸਪਾਲ ਸਿੰਘ ਨੇ ਇਤਿਹਾਸ ਬਾਰੇ ਬੜੇ ਵਿਸਥਾਰ ਨਾਲ ਹੱਲੇ ਦੇ ਦੀਵਾਨ ਵਿਚ ਬੜੇ ਸੋਹਣੇ ਸ਼ਬਦਾਂ ਨਾਲ ਸੰਗਤਾਂ ਨੂੰ ਨਿਹਾਲ ਕੀਤਾ।

ਨੌਂ ਵਜੇ ਕਵੀ ਦਰਬਾਰ ਸ਼ੁਰੂ ਹੋਇਆ। ਸਟੇਜ ਨੂੰ ਸੰਭਾਲਦਿਆਂ ਸਾਧੂ ਸਿੰਘ ਕਿਸਾਨ ਨੇ ਇਤਿਹਾਸ ਤੇ ਚਾਨਣਾ ਪਾਇਆ। ਫੇਰ ਸ. ਜਸਵੰਤ ਸਿਘ ਜੋਸ਼ ਨੇ ਬੜੇ ਸੋਹਣੇ ਢੰਗ ਨਾਲ ਸੰਗਤਾਂ ਨੂੰ ਇਤਿਹਾਸ ਤੋਂ ਜਾਣੂ ਕਰਵਾਇਆ ਅਤੇ ਸਾਹਿਬਜ਼ਾਦਿਆਂ ਦੇ ਸ਼ਹੀਦੀ ਸਾਕੇ 'ਤੇ ਖ਼ੂਬ ਚਾਨਣਾ ਪਾਇਆ। ਕਵੀ ਦਰਬਾਰ ਵਿਚ ਸਾਰੇ ਕਵੀਆਂ ਨੇ ਸ਼ਹੀਦਾਂ ਬਾਰੇ ਆਪਣੀਆਂ ਰਚਨਾਵਾਂ ਸੁਣਾ ਕੇ ਖ਼ੂਬ ਰੰਗ ਬੰਨ੍ਹਿਆ। ਇਸ ਵਿਚ ਹੇਠ ਲਿਖੇ ਕਵੀ ਸੱਜਣਾਂ ਨੇ ਆਪਣੀਆਂ ਰਚਨਾਵਾਂ ਸੁਣਾਈਆਂ—

ਮਾਸਟਰ ਅਮਰੀਕ ਸਿੰਘ, ਸ. ਹਰਭਜਨ ਸਿੰਘ ਰਾਜਾ, ਸ. ਬਲਦੇਵ ਸਿੰਘ ਵੜੈਚ, ਸ. ਵਰਿਆਮ ਸਿੰਘ ਪਿਆਸਾ, ਸ. ਹਰਜਿੰਦਰ ਸਿੰਘ ਰਾਜ, ਸ. ਸਵਰਨ ਸਿੰਘ ਚੀਮਾ, ਸ. ਪੂਰਨ ਸਿੰਘ ਨਿਰਾਲਾ, ਸ. ਕੁਲਦੀਪ ਸਿੰਘ ਦੀਪ, ਸ. ਜੁਗਿੰਦਰ ਸਿੰਘ ਮੁਕਤਾ।

ਕਈ ਬੱਚਿਆਂ ਨੇ ਆਪਣੀਆਂ ਛੋਟੀਆਂ ਕਵਿਤਾਵਾਂ ਸੁਣਾਈਆਂ। ਸਾਢੇ ਦਸ ਵਜੇ ਕਵੀ ਦਰਬਾਰ ਦਾ ਭੋਗ ਪਿਆ। ੨੩ ਪੋਹ ੨੦੬੨ ਸਵੇਰੇ ਆਸਾ ਦੀ ਵਾਰ ੫ ਵਜੇ ਅਰੰਭ ਹੋਈ। ਸ. ਜੋਗਿੰਦਰ ਸਿੰਘ ਮੁਕਤਾ ਨੇ ਵਾਰੇ ਦਾ ਖ਼ੂਬ ਰੰਗ ਬੰਨ੍ਹਿਆ ਤੇ ਇਸ ਤਰ੍ਹਾਂ ਮੇਲੇ ਦਾ ਭੋਗ ਪਿਆ।

ਮ. ਅ. ਸ.

## ਲਾਲ ਸਿੰਘ ਕਲਸੀ ਨੂੰ ਭਾਰੀ ਸਦਮਾ

ਪੰਜਾਬੀ ਸਾਹਿਤ ਸਭਾ ਫ਼ਰੀਦਕੋਟ ਦੇ ਸਿਰਕੱਢ ਮੈਂਬਰ ਪ੍ਰਸਿੱਧ ਲੇਖਕ ਲਾਲ ਸਿੰਘ ਕਲਸੀ ਦਾ ਹੋਣਹਾਰ ਨੌਜਵਾਨ ਪੁੱਤਰ ਅਮਨਦੀਪ ਕਲਸੀ ਪਿਛਲੇ ਦਿਨੀਂ ਇਕ ਭਿਆਨਕ ਕਾਰ ਹਾਦਸੇ ਵਿਚ ਸਦੀਵੀ ਵਿਛੋੜਾ ਦੇ ਗਿਆ। ਉਹ ਸਰਕਾਰੀ ਸੀਨ. ਸੈਕੰ. ਸਕੂਲ ਮਚਾਕੀ ਕਲਾਂ ਵਿਖੇ ਕੰਪਿਊਟਰ ਅਧਿਆਪਕ ਸੀ। ਪਿਛਲੇ ਸਾਲ ਹੀ ਉਸ ਦੀ ਸ਼ਾਦੀ ਹੋਈ ਸੀ। ਅਮਨਦੀਪ ਦੇ ਅਕਾਲ ਚਲਾਣੇ ਉੱਪਰ ਫ਼ਰੀਦਕੋਟ ਦੀਆਂ ਸਾਹਿਤਕ, ਰਾਜਨੀਤਕ ਤੇ ਸਮਾਜਿਕ ਸਜਥੇਬੰਦੀਆਂ ਨੇ ਕਲਸੀ ਪਰਿਵਾਰ ਨਾਲ ਦਿਲੀ ਹਮਦਰਦੀ ਦਾ ਇਜ਼ਹਾਰ ਕੀਤਾ ਹੈ। ਅਮਨਦੀਪ ਲਈ ਸ਼ਰਧਾਂਜਲੀ ਸਮਾਗਮ ਗੁਰਦੁਆਰਾ ਹਰਿੰਦਰ ਨਗਰ, ਫਰੀਦਕੋਟ ਵਿਖੇ ਵਿਛੜੀ ਰੂਹ ਦੀ ਅੰਤਿਮ ਅਰਦਾਸ ਤੋਂ ਬਾਅਦ ਕੀਤਾ ਗਿਆ ਜਿਸ ਵਿਚ ਪ੍ਰੋ. ਬ੍ਰਹਮਜਗਦੀਸ਼ ਸਿੰਘ, ਪ੍ਰਿੰ. ਨਵਰਾਹੀ ਘੁਗਿਆਣਵੀ, ਸੁਰਿੰਦਰ ਗੁਪਤਾ, ਜਰਨੈਲ ਸਿੰਘ ਨਿਰਮਲ ਤੇ ਬਲਜੀਤ ਸਿੰਘ ਗੋਰਾ ਨੇ ਅਮਨਦੀਪ ਨੂੰ ਸ਼ਰਧਾ ਦੇ ਫੁੱਲ ਭੇਟ ਕੀਤੇ। ਲਗਪਗ ਇਕ ਦਰਜਨ ਸੰਸਥਾਵਾਂ ਵੱਲੋਂ ਸ਼ੋਕ ਸੁਨੇਹੇ ਦਿੱਤੇ ਗਏ।

ਨਵਰਾਹੀ ਘੁਗਿਆਣਵੀ

## 'ਮੁਹਾਂਦਰਾ ਪੁਰਸਕਾਰ' ਪਾਤਰ ਨੂੰ



ਮੁਹਾਂਦਰਾ (ਸਾਹਿੱਤਰ ਤ੍ਰੈਮਾਸਿਕ) ਬਰਨਾਲਾ ਵੱਲੋਂ ਸ਼ੁਰੂ ਕੀਤਾ ਗਿਆ ਪਹਿਲਾ 'ਮੁਹਾਂਦਰਾ ਪੁਰਸਕਾਰ' ਉੱਘੇ ਸ਼ਾਇਰ ਡਾ. ਸੁਰਜੀਤ ਪਾਤਰ ਨੂੰ ਦੇਣ ਦਾ ਐਲਾਨ ਕੀਤਾ ਗਿਆ ਹੈ। ਸੁਰਜੀਤ ਪਾਤਰ ਅੰਮ੍ਰਿਤਾ-ਮੋਹਨ ਸਿੰਘ-ਸ਼ਿਵ ਕੁਮਾਰ ਤੋਂ ਪਿੱਛੋਂ ਇਕੱਲਾ ਅਜਿਹਾ ਪੰਜਾਬੀ ਕਵੀ ਹੈ ਜਿਸ ਨੇ ਜ਼ਿਲ੍ਹਾ ਜਲੰਧਰ ਦੇ ਨਿੱਕੇ ਜਿਹੇ ਪਿੰਡ ਪੱਤੜ ਕਲਾਂ ਵਿਚ ਜਨਮ ਲੈ ਕੇ ਐਮ.ਏ. (ਪੰਜਾਬੀ) ਗੋਲਡ ਮੈਡਲਿਸਟ, ਪੀ. ਐਚ. ਡੀ. ਦੀਆਂ ਡਿਗਰੀਆਂ ਪ੍ਰਾਪਤ ਕਰ ਕੇ ਲੰਮੇ ਸਮੇਂ ਤੱਕ ਪੰਜਾਬੀ ਖੇਤੀਬਾੜੀ ਯੂਨੀਵਰਸਿਟੀ, ਲੁਧਿਆਣਾ ਵਿਖੇ ਅਧਿਆਪਨ ਕਾਰਜ ਕੀਤਾ। ਹੁਣ ਤੱਕ ਉਸਨੇ ਹਵਾ ਵਿਚ ਲਿਖੇ ਹਰਫ਼, ਬਿਰਖ ਅਰਜ਼ ਕਰੇ, ਹਨੇਰੇ ਵਿਚ ਸੁਲਗਦੀ ਵਰਣਮਾਲਾ, ਲਫ਼ਜ਼ਾਂ ਦੀ ਦਰਗਾਹ, ਪੱਤਝੜ ਦੀ ਪਾਜ਼ੇਬ, ਸਦੀ ਦੀਆਂ ਤਰਕਾਲਾਂ (ਸੰਪਾਦਨ) ਕਾਵਿ-ਸੰਗ੍ਰਹਿ, ਅੱਗ ਦੇ ਕਲੀਰੇ, ਸਈਓ ਨੀ ਮੈਂ ਅੰਤਹੀਣ ਤਰਕਾਲਾਂ, ਹੁਕਮੀ ਦੀ ਹਵੇਲੀ, ਸ਼ਹਿਰ ਮੇਰੇ ਦੀ ਪਾਗਲ ਔਰਤ (ਨਾਟ-ਰੂਪਾਂਤਰਣ) ਤੋਂ ਇਲਾਵਾ ਸੂਰਜ ਦਾ ਸਰਨਾਵਾਂ (ਟੀ.ਵੀ. ਸੀਰੀਅਲ) ਜਿਸ ਵਿਚ ਸ਼ੇਖ ਫਰੀਦ ਤੋਂ ਸ਼ਿਵ ਕੁਮਾਰ ਤੱਕ ਪੰਜਾਬੀ ਕਵਿਤਾ ਦੇ ਇਤਿਹਾਸ ਬਾਰੇ ੩੦ ਅਤੇ ਲੋਕ ਰੰਗ ਟਾਈਟਲ ਰਾਹੀਂ ਪੰਜਾਬੀ ਲੋਕ ਗੀਤ ਤੇ ਸੰਗੀਤ ਬਾਰੇ ੨੦ ਦੂਰਦਰਸ਼ਨ ਤੋਂ ਵਿਖਾਏ ਗਏ ਉੱਚ ਪੱਧਰ ਦੇ ਪ੍ਰੋਗਰਾਮ ਵੀ ਉਸਦਾ ਹਾਸਿਲ ਹਨ। ਜਿਥੋਂ ਤੱਕ ਪੁਰਸਕਾਰਾਂ ਦਾ ਸੰਬੰਧ ਹੈ ਉਸਨੂੰ ਮਿਲ ਚੁੱਕੇ ਅਨੇਕਾਂ ਵਿਚੋਂ ਭਾਰਤੀ ਸਾਹਿਤ ਅਕਾਦਮੀ ਪੁਰਸਕਾਰ (੧੯੯੩), ਪਾਸ਼ ਪੁਰਸਕਾਰ (੧੯੯੨), ਪੰਜਾਬੀ ਅਕਾਦਮੀ ਦਸ਼ਾਬਦੀ ਕਵੀ ਪੁਰਸਕਾਰ (੧੯੯੪) ਅਤੇ ੧੯੯੯ ਵਿਚ ਕੋਲੰਬੀਆ (ਲਾਤੀਨੀ ਅਮਰੀਕਾ) ਵਿਚ ਹੋਏ ਵਿਸ਼ਵ ਕਵਿਤਾ ਉਤਸਵ ਵਿਚ ਭਾਰਤ ਦੀ ਨੁਮਾਇੰਦਗੀ ਸ਼ਾਮਿਲ ਹਨ। 'ਮੁਹਾਂਦਰਾ' ਦੇ ਸੰਪਾਦਕ ਪ੍ਰੋ. ਪ੍ਰੀਤਮ ਸਿੰਘ ਰਾਹੀ ਨੇ ਦੱਸਿਆ ਕਿ ਸੁਰਜੀਤ ਪਾਤਰ 'ਮੁਹਾਂਦਰਾ' ਪਰਚੇ ਦੇ

ਪੁਨਰ ਆਰੰਭ ਤੇ ਪਰਚੇ ਵਿਚ ਆਪਣਾ ਕਾਲਮ 'ਦਿਲ ਦੇ ਵਰਕੇ' ਲਿਖਦੇ ਆ ਰਹੇ ਹਨ ਜਿਸਦੀ ਪਾਠਕਾਂ ਵੱਲੋਂ ਭਰਪੂਰ ਸ਼ਲਾਘਾ ਹੁੰਦੀ ਰਹੀ ਹੈ। ਪਾਤਰ ਨੂੰ ਇਹ ਪੁਰਸਕਾਰ ਜਿਸ ਵਿਚ ਨਕਦ ਰਾਸ਼ੀ ਦੇ ਨਾਲ ਸ਼ਾਨਦਾਰ ਮੁਮੈਂਟੋ, ਲੋਈ, ਪੁਸਤਕਾਂ ਦਾ ਸੈਟ ਆਦਿ ਸ਼ਾਮਲ ਹਨ, ਅਪ੍ਰੈਲ, ੨੦੦੬ ਨੂੰ ਕਿਸੇ ਦਿਨ 'ਪਾਤਰ-ਜਸ਼ਨ' ਬਰਨਾਲਾ ਵਿਖੇ ਮਨਾ ਕੇ ਦਿੱਤਾ ਜਾਵੇਗਾ ਜਿਸ ਵਿਚ ਕਵੀ ਆਪਣੀਆਂ ਸੱਜਰੀਆਂ ਕਵਿਤਾਵਾਂ ਦਾ ਪਾਠ ਕਰੇਗਾ ਉਸਦੀਆਂ ਗ਼ਜ਼ਲਾਂ ਦਾ ਗਾਇਨ ਅਤੇ ਉਸਦੀ ਸਮੁੱਚੀ ਦੇਣ ਬਾਰੇ ਸਾਹਿਤਕ-ਸੈਮੀਨਾਰ ਵੀ ਕਰਵਾਇਆ ਜਾਵੇਗਾ। ਜਿਸ ਵਿਚ ਡਾ. ਸੁਤਿੰਦਰ ਸਿੰਘ ਨੂਰ, ਡਾ. ਤੇਜਵੰਤ ਸਿੰਘ ਗਿੱਲ, ਡਾ. ਸੁਰਜੀਤ ਸਿੰਘ ਆਪਣੇ ਖੋਜ ਪੱਤਰ ਅਤੇ ਸ਼ਾਇਰਾ ਸੁਖਵਿੰਦਰ ਅੰਮ੍ਰਿਤ ਗ਼ਜ਼ਲ-ਚਿੱਤਰ ਪੜ੍ਹਨਗੇ। 'ਮੁਹਾਂਦਰਾ' ਦਾ ਅਪ੍ਰੈਲ-ਜੂਨ ਅੰਕ ਵਿਚ ਸ਼ਾਇਰ ਬਾਰੇ ਵਿਸ਼ੇਸ਼ ਸਮੱਗਰੀ ਵੀ ਪ੍ਰਕਾਸ਼ਿਤ ਕੀਤੀ ਜਾਵੇਗੀ।

*ਜੋਗਿੰਦਰ ਸਿੰਘ ਨਿਰਾਲਾ*

## ਸ. ਹਜ਼ੂਰਾ ਸਿੰਘ ਵਲੋਂ ਖੁਸ਼ੀ ਦਾ ਸਮਾਗਮ

ਸ. ਹਜ਼ੂਰ ਸਿੰਘ ਟਿੰਬਰ ਮਰਚੈਂਟ, ਅਕਹਿਰੀ ਪੁਲੀ ਜਲੰਧਰ ਹੋਰਾਂ ਆਪਣੇ ਸਪੁੱਤਰ ਜੀਤ ਸਿੰਘ ਦੇ ਗਰੀਸ ਤੋਂ ਵਾਪਸ ਦੇਸ਼ ਆਪਣੇ ਘਰ ਆਉਣ ਦੀ ਖੁਸ਼ੀ ਵਿਚ ਸ੍ਰੀ ਆਦਿ ਗਰੰਥ ਸਾਹਿਬ ਦੇ ਪਾਠ ਦਾ ਭੋਗ ੧੫ ਜਨਵਰੀ ਐਤਵਾਰ ਸਵੇਰੇ ਨਾਮਧਾਰੀ ਧਰਮ ਸਾਲਾ ਸੈਂਟਰਲ ਟਾਊਨ ਲਾਡੋਵਾਲੀ ਰੋਡ ਜਲੰਧਰ ਵਿਖੇ ਪੁਆਇਆ। ਅੰਮ੍ਰਿਤ ਵੇਲੇ ਤੋਂ ਸ੍ਰੀ ਆਸਾ ਕੀ ਵਾਰ ਦਾ ਕੀਰਤਨ ਸੰਤ ਬਲਬੀਰ ਸਿੰਘ, ਗੁਰਮੀਤ ਸਿੰਘ, ਗੁਰਰਤਨ ਸਿੰਘ, ਆਤਮਾ ਸਿੰਘ, ਬਲਵਿੰਦਰ ਸਿੰਘ ਸੁਰਿੰਦਰ ਸਿੰਘ ਅਤੇ ਜਲੰਧਰ ਦੇ ਜਥੇ ਨੇ ਸ਼ਰਧਾ ਸਹਿਤ ਕੀਤਾ। ਜਥੇਦਾਰ ਹਜ਼ਾਰਾ ਸਿੰਘ ਜੀ ਨੇ ਕਥਾ ਵਿਚ ਗੁਰ ਇਤਿਹਾਸ ਸਰਵਣ ਕਰਾਇਆ। ਸ. ਜਗਦੀਸ਼ ਸਿੰਘ ਵਰਿਆਮ ਨੇ ਆਈਆਂ ਸੰਗਤਾਂ ਦਾ ਧੰਨਵਾਦ ਕੀਤਾ। ਅੰਤ ਉਤੇ ਗੁਰੂ ਕਾ ਲੰਗਰ ਅਤੁੱਟ ਵਰਤਿਆ। ਲੰਗਰ ਸ੍ਰੀ ਭੈਣੀ ਸਾਹਿਬ, ਨਾਮਧਾਰੀ ਗੁਰਦੁਆਰਾ ਸੈਂਟਰਲ ਟਾਊਨ, ਬਸਤੀ ਭੂਰੇ ਖਾਂ, ਵਰਿਆਮ ਅਤੇ ਸਤਿਜੁਗ ਵਾਸਤੇ ਮਾਇਆ ਭੇਟ ਕੀਤੀ ਗਈ।

## ਬੀਬੀ ਹਰਬੰਸ ਕੌਰ ਪਨੇਸਰ

ਜਲੰਧਰ ਸ਼ਹਿਰ ਦੇ ਵਸਨੀਕ ਮਾਤਾ ਹਰਬੰਸ ਕੌਰ ਪਨੇਸਰ ਧਰਮ ਪਤਨੀ ਸਵ. ਸੰਤ ਸੁਖਦੇਵ ਪਨੇਸਰ (ਅਫਰੀਕਾ ਵਾਲੇ) ਤਕਰੀਬਨ ੯੦ ਸਾਲ ਦੀ ਉਮਰ ਭੋਗ ਕੇ ੦੨ ਜਨਵਰੀ ੨੦੦੬, ਸੋਮਵਾਰ ਨੂੰ ਆਪਣੀ ਜੀਵਨ ਯਾਤਰਾ ਸੰਪੂਰਨ ਕਰ ਗਏ। ਸੰਤ ਸੁਖਦੇਵ ਸਿੰਘ ਅਤੇ ਮਾਤਾ ਹਰਬੰਸ ਕੌਰ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਸੱਚੇ ਪਾਤਸ਼ਾਹ ਜੀ ਦੇ ਅਫਰੀਕਾ ਦੇ ਦੂਜੇ ਦੌਰੇ ਸਮੇਂ ਸਿੰਘ ਸਜ ਕੇ ਸਤਿਗੁਰੂ ਪ੍ਰਤਾਪ ਸਿੰਘ ਅਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਪਾਰ ਕਿਰਪਾ ਦੇ ਪਾਤਰ ਰਹੇ। ਪਰਿਵਾਰ ਉਤੇ ਸ੍ਰੀ ਸਤਿਗੁਰੂ ਜੀ ਦੀ ਬਹੁਤ ਬਖਸ਼ਿਸ਼ ਹੈ। ਜਲੰਧਰ ਵਿੱਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਡੇਰਾ ਮਾਤਾ ਹਰਬੰਸ ਕੌਰ ਦੇ ਗ੍ਰਿਹ ਵਿਖੇ ਹੁੰਦਾ ਰਿਹਾ ਹੈ। ਸਤਿਗੁਰੂ ਜੀ ਦੀ ਮਰਿਆਦਾ ਨੂੰ ਮੁੱਖ ਰਖਦਿਆਂ ਪਰਿਵਾਰ ਨੇ ਆਪਣੇ ਘਰ ਵਿਚ ਖੂਹੀ ਵੀ ਲਗਵਾਈ। ਮਾਤਾ ਜੀ ਨੇ ਆਪਣੇ ਆਖਰੀ ਸਮੇਂ ਵੇਲੇ ਆਪਣੀ ਛੋਟੀ ਨੂੰਹ ਦਲਜੀਤ ਕੌਰ (ਪੁੱਤਰੀ ਸੰਤ ਸੁੱਲਖਣ ਸਿੰਘ ਦਿੱਲੀ ਰਮੇਸ਼ ਨਗਰ) ਨੂੰ ਹਸਪਤਾਲ ਵਿੱਚ ਕਿਹਾ ਕਿ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਸੱਚੇ ਪਾਤਸ਼ਾਹ ਜੀ ਆਏ ਹਨ। ਅਤੇ ਭਜਨ ਕਰਦਿਆਂ ਮਾਲਾ ਫੇਰਦਿਆਂ ਹੀ ਆਖਰੀ ਸਵਾਸ ਪੂਰੇ ਕੀਤੇ। ਸ੍ਰੀਮਾਨ ਪੰਡਿਤ ਗੋਪਾਲ ਸਿੰਘ ਜੀ, ਸਵ: ਜਥੇਦਾਰ ਸੰਤ ਗਿਆਨ ਸਿੰਘ ਵੀਰੋਕੇ, ਸੰਤ ਦਰਸ਼ਨ ਸਿੰਘ ਸੰਤ ਖਜਾਨ ਸਿੰਘ ਜੀ ਰਾਗੀ ਜੋੜੀ ਦਾ ਇਸ ਪਰਿਵਾਰ ਨਾਲ ਬਹੁਤ ਸਨੇਹ ਰਿਹਾ ਹੈ। ਮੌਜੂਦਾ ਹਜ਼ੂਰੀ ਰਾਗੀ ਉਸਤਾਦ ਹਰਭਜਨ ਸਿੰਘ, ਹਰਬੰਸ ਸਿੰਘ ਘੁੱਲਾ, ਸੰਤ ਮੋਹਨ ਸਿੰਘ ਸੰਤ ਸੁਖਦੇਵ ਸਿੰਘ ਅਤੇ ਸੰਤ ਬਲਜੀਤ ਸਿੰਘ, ਗੁਰਮੀਤ ਸਿੰਘ ਰਾਗੀ ਹੋਰਾਂ ਦਾ ਮਾਤਾ ਜੀ ਨਾਲ ਬਹੁਤ ਪਿਆਰ ਸਨੇਹ ਰਿਹਾ ਹੈ।

ਮਾਤਾ ਜੀ ਦੀ ਜੀਵ ਆਤਮਾ ਨਮਿਤ ਰੱਖੇ ਗਏ ਪਾਠ ਦਾ ਭੋਗ ਸ੍ਰੀ ਸਤਿਗੁਰੂ ਜਗਜੀਤ ਸਿੰਘ ਸੱਚੇ ਪਾਤਸ਼ਾਹ ਜੀ ਦੀ ਆਗਿਆ ਅਨੁਸਾਰ ੧੦ ਜਨਵਰੀ ਨੂੰ ਨਾਮਧਾਰੀ ਧਰਮਸਾਲਾ ਸੈਂਟਰਲ ਟਾਊਨ ਜਲੰਧਰ ਵਿੱਖੇ ਪਾਇਆ ਗਿਆ। ਮਾਤਾ ਜੀ ਦੀਆਂ ਤਿੰਨ ਧੀਆਂ, ਅਵਤਾਰ ਕੌਰ ਵਿਰਦੀ , ਜਸਵੀਰ ਕੌਰ ਚਾਨਾ (ਅਫਰੀਕਾ) ਅਤੇ ਜਗਜੀਤ ਕੌਰ ਲੋਟੇ (ਅਮਰੀਕਾ) ਵਿਚ ਨਿਵਾਸ ਰਖਦੀਆਂ ਹਨ। ਵੱਡੇ ਸਪੁੱਤਰ ਸੰਤ ਅਮਰੀਕ ਸਿੰਘ ਪਨੇਸਰ (ਕਰੀਚੋ-ਕੀਨੀਆ) ਤਿੰਨ ਸਾਲ ਪਹਿਲਾਂ ਚੜ੍ਹਾਈ ਕਰ ਗਏ ਸਨ। ਮਾਤਾ ਜੀ ਦੇ ਇੰਗਲੈਂਡ ਨਿਵਾਸੀ ਪੁੱਤਰ ਰਾਜਪਾਲ ਸਿੰਘ, ਅਮਰਜੀਤ ਸਿੰਘ, ਸਤਵੰਤ ਸਿੰਘ ਅਤੇ ਜਲੰਧਰ ਨਿਵਾਸੀ ਪੁੱਤਰ ਡਾ. ਅਜਮੇਰ ਸਿੰਘ ਨੇ ਆਈ ਸਾਧ ਸੰਗਤ ਦੀ ਬਹੁਤ ਪ੍ਰੇਮ ਤੇ ਸ਼ਰਧਾ ਨਾਲ ਸੇਵਾ ਕੀਤੀ। ਸੰਤ ਬਲਜੀਤ ਸਿੰਘ- ਗੁਰਮੀਤ ਸਿੰਘ ਜੀ ਰਾਗੀ ਨੇ ਬਹੁਤ ਵੈਰਾਗ ਵਿੱਚ ਕੀਰਤਨ ਕੀਤਾ। ਪਹਿਲਾ ਸ਼ਬਦ ਨਿਰਧਾਰਤ ਰਾਗ ਆਸਾ ਵਿਚ, 'ਸੋ ਕਿਉ ਵਿਸਰੈ ਮੇਰੀ ਮਾਇ' ਦੀ ਟੇਕ ਨਾਲ ਗਾਇਆ। ਦੂਸਰਾ ਸ਼ਬਦ ਵੀ ਨਿਰਧਾਰਤ ਕਾਨੜਾ ਰਾਗ ਵਿਚ 'ਸੋ ਉਧਰੇ ਜਿਨ ਰਾਮ ਧਿਆਏ॥ ਜਤਨ ਮਾਇਆ ਨੇ ਕਾਮਿ ਨਾ ਆਏ॥ ਅਤੇ ਅੰਤ ਵਿਚ 'ਦੇਹੁ ਸਜਣ ਅਸੀਸੜੀਆ ਜਿਉ ਹੋਵੈ ਸਾਹਿਬ ਕਿਉ ਮੇਲੁ ਗਾਏ ਗਏ। ਦੋਵੇਂ ਭਰਾ ਗਾਇਣ ਦੇ ਨਾਲ ਨਾਲ ਆਪ ਹੀ ਤਾਰ ਸ਼ਹਿਨਾਈ ਸਾਜ਼ਾਂ ਤੇ ਅਤੇ ਸ. ਗੁਰਚਰਨ ਸਿੰਘ ਤਬਲੇ ਤੇ ਸੰਗਤ ਕਰਦੇ ਰਹੇ। ਪਰਿਵਾਰ ਨਾਲ ਸਨੇਹ ਰੱਖਣ ਵਾਲੇ ਸੰਤ ਸਾਧਾ ਸਿੰਘ ਜੀ ਪ੍ਰਧਾਨ ਉਰੇਚਾ ਦਿੱਲੀ ਤੋਂ ਆ ਕੇ ਅੰਤਮ ਅਰਦਾਸ ਵਿਚ ਸ਼ਾਮਲ ਹੋਏ। ਸ. ਜਗਦੀਸ਼ ਸਿੰਘ ਵਰਿਆਮ ਨੇ ਮਾਤਾ ਜੀ ਦੇ ਪਰਿਵਾਰ ਤੇ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਪਾਰ ਬਖ਼ਸ਼ਿਸ਼ ਤੇ ਚਾਨਣਾ ਪਾਇਆ ਅਤੇ ਆਈ ਸਾਧ ਸੰਗਤ ਦਾ ਧੰਨਵਾਦ ਕੀਤਾ। ਅੰਤ ਉਤੇ ਗੁਰੂ ਕਾ ਲੰਗਰ ਅਤੁਟ ਵਰਤਾਇਆ ਗਿਆ ਅਤੇ ਧਰਮ ਕਾਰਜਾਂ ਲਈ ਮਾਇਕ ਸਹਾਇਤਾ ਵੀ ਅਰਦਾਸ ਕਰਾਈ ਗਈ।

# ਪ੍ਰਤੀਕਿਰਿਆ

ਸਾਡੇ ਦੇਸ਼ ਵਿਚ ਤਾਂ ਮੁੱਢ-ਕਦੀਮ ਤੋਂ ਹੀ ਇਤਿਹਾਸਕਾਰਾਂ ਦੀ ਘਾਟ ਰਹੀ ਹੈ ਤਾਂ ਬੀਤੇ ਜੁੱਗਾਂ ਵਿਚਕਾਰ ਵਾਪਰੀਆਂ ਘਟਨਾਵਾਂ ਬਾਰੇ ਸਾਨੂੰ ਕੋਈ ਪ੍ਰਮਾਣਿਕ ਜਾਣਕਾਰੀ ਉਪਲਬਧ ਨਹੀਂ ਹੋ ਰਹੀ। ਚਲੋ ਉਹ ਤਾਂ ਜੁਗਾਂ ਪੁਰਾਣੀ ਗੱਲ ਹੋਈ, ਵਰਤਮਾਨ ਜੁਗ ਵਿਚ ਕਿਹੜਾ ਇਤਿਹਾਸਕਾਰਾਂ ਨੇ ਆਪਣੇ ਵਡਮੁੱਲ ਵਿਰਸੇ ਨੂੰ ਸੰਭਾਲਣ ਦੇ ਯਤਨ ਕੀਤੇ ਹਨ। ਨਾਮਧਾਰੀ ਅੰਦੋਲਨ ਵਲੋਂ ਦੇਸ਼ ਦੀ ਸੁਤੰਤਰਤਾ ਵਿਚ ਪਾਏ ਗਏ ਅਮੁੱਲ ਯੋਗਦਾਨ ਨੂੰ ਕਲਮਬੰਦ ਕਰਨ ਵਿਚ ਵੀ ਸਾਡੇ ਇਤਿਹਾਸਕਾਰ ਅਸਫਲ ਰਹੇ ਹਨ। ਤਦੇ ਤਾਂ ਤੁਹਾਨੂੰ ਟੁੱਟੀਆਂ ਕੜੀਆਂ ਨੂੰ ਜੋੜਨ ਲਈ ਡਾਹਢੇ ਪ੍ਰਯਤਨ ਕਰਨੇ ਪੈ ਰਹੇ ਹਨ। ਤੁਸੀਂ ਵਰਿਆਮ ਰਾਹੀਂ ਬਹੁਤ ਸ਼ਲਾਘਾਯੋਗ ਕੰਮ ਕਰ ਰਹੇ ਹੋ। ਅਜਿਹਾ ਕੰਮ ਜਾਰੀ ਰਹਿਣਾ ਚਾਹੀਦਾ ਹੈ। ਜਨਵਰੀ ੨੦੦੬ ਦਾ ਅੰਕ ਤੁਹਾਡੀਆਂ ਕੋਸ਼ਿਸ਼ਾਂ ਦੀ ਗਵਾਹੀ ਕਰਦਾ ਹੈ। ਇਹ ਮਹੱਤਵਪੂਰਨ ਕੰਮ ਤੁਹਾਡੇ ਬਗ਼ੈਰ ਹੋਰ ਕਿਸੇ ਦੇ ਨਸੀਬਾਂ ਵਿਚ ਨਹੀਂ ਲਿਖਿਆ ਗਿਆ।

ਨਵੇਂ ਵਰ੍ਹੇ ੨੦੦੬ ਦੀਆਂ ਮੁਬਰਕਾਂ ਭੇਜਦਾ ਹੋਇਆ।

***ਸਿਰੀ ਰਾਮ ਅਰਸ਼***

*204, ਸੈਕਟਰ 65 ਮੋਹਾਲੀ*

---

ਬੇਨਤੀ ਹੈ ਕਿ ਅਸੀਂ ਵਰਿਆਮ ਪੱਤ੍ਰਿਕਾ ਜਦੋਂ ਸ਼ੁਰੂ ਹੋਈ ਸੀ ਉਦੋਂ ਦੇ ਹੀ ਇਸਦੇ ਪਾਠਕ ਸੀ। ਮੇਰੇ ਪਤੀ ਦੀ ਬਦਲੀ ਵਾਲੀ ਨੌਕਰੀ ਹੋਣ ਕਰ ਕੇ ਇਸ ਵਿਚ ਰੁਕਾਵਟ ਆ ਗਈ। ਹੁਣ ਰਿਟਾਇਰਡ ਜ਼ਿੰਦਗੀ ਬਿਤਾ ਰਹੇ ਹਾਂ। ਇਸੇ ਦੌਰਾਨ ਸੰਤ ਗੁਰੂਬਚਨ ਸਿੰਘ ਨਾਮਧਾਰੀ ਜੀ ਦੇ ਸੰਪਰਕ ਵਿਚ ਆਏ। ਉਨ੍ਹਾਂ ਦੀ ਪ੍ਰੇਰਣਾ ਕਰਕੇ ਹੁਣ ਅਸੀਂ ਫਿਰ ਤੋਂ ਇਸ ਦੇ ਪਾਠਕ ਹਾਂ। ਏਨਿਆਂ ਸਾਲਾਂ ਤੋਂ ਵਰਿਆਮ ਨੇ ਆਪਣਾ ਉਚ ਪੱਧਰੀ ਮਿਆਰ ਕਾਇਮ ਰਖਿਆ ਹੈ। ਇਸ ਤੋਂ ਹਰ ਤਰ੍ਹਾਂ ਦੀ ਜਾਣਕਾਰੀ ਉਪਲਬਧ ਹੁੰਦੀ ਹੈ। ਕੁਝ ਪੱਤਰੇ ਤੁਸੀਂ ਕਵਿਤਾਵਾਂ ਨੂੰ ਦਿੱਤੇ ਹੋਏ ਹਨ। ਕਵਿਤਾ ਲਿਖਣ ਦੀ ਮੇਰੀ ਪਹਿਲੀ ਕੋਸ਼ਿਸ਼ ਹੈ। ਇਹ ਦੇਖ ਕੇ ਮੇਰੇ ਮਨ ਵਿਚ ਭੀ ਖਿਆਲ ਆਇਆ ਕਿ ਮੈਂ ਆਪਣੀ ਪਹਿਲੀ ਕੋਸ਼ਿਸ਼ ਵਰਿਆਮ ਨੂੰ ਅਰਪਣ ਕਰਾਂ, ਮੈਂ ਦੋ ਕਵਿਤਾਵਾਂ ਭੇਜ ਰਹੀ ਹਾਂ ਅਗਰ ਇਹ ਵਰਿਆਮ ਦੇ ਯੋਗ ਹੋਣ ਤੇ ਆਸ ਕਰਦੀ ਹਾਂ ਕਿ ਇਹਨਾਂ ਵਰਿਆਮ ਵਿਚ ਜਗਹ ਮਿਲੇਗੀ ਤੇ ਮੇਰੀ ਹੌਸਲਾਅਫਜ਼ਾਈ ਹੋਵੇਗੀ ਤੇ ਮੈਂ ਤਹਿ ਦਿਲੋਂ ਧੰਨਵਾਦੀ ਹੋਵਾਂਗੀ।

***ਗੁਰਮੇਜ ਕੌਰ "ਪ੍ਰੀਤ"***

*2461/71 ਮੋਹਾਲੀ 160071*

---

ਜਨਵਰੀ ਦੇ ਵਰਿਆਮ ਵਿਚ ਵਰਿਆਮ ਸਿੰਘ ਸੰਧੂ ਨੇ ਗੁਰਬਚਨ ਸਿੰਘ ਭੁੱਲਰ ਨੂੰ ਸਾਹਿਤ ਅਕਾਡਮੀ ਐਵਾਰਡ ਮਿਲਣ 'ਤੇ ਖੁਸ਼ੀ ਪ੍ਰਗਟ ਕੀਤੀ ਹੈ ਤੇ ਭੁੱਲਰ ਦੀ ਸ਼ਖਸੀਅਤ ਬਾਰੇ ਖੂਬਸੂਰਤ ਟਿੱਪਣੀਆਂ ਕੀਤੀਆਂ ਹਨ। ਮੈਂ ਸੰਧੂ ਸਾਹਿਬ ਦੇ ਵਿਚਾਰਾਂ ਦੀ ਤਾਈਦ ਕਰਦਾ ਹਾਂ। ਭੁੱਲਰ ਜਿਥੇ ਇਕ ਚੋਟੀ ਦਾ ਕਹਾਣੀਕਾਰ ਹੈ ਉਥੇ ਇਕ ਵਧੀਆ ਇਨਸਾਨ ਤੇ ਸੁਹਿਰਦ ਮਿੱਤਰ ਵੀ ਹੈ। ਭੁੱਲਰ ਨੂੰ ਸਨਮਾਨ ਮਿਲਣ ਦੀ ਦਿਲੀ ਖੁਸ਼ੀ ਹੈ। ਮੈਂ ਆਪਣੇ ਵੱਲੋਂ ਅਤੇ ਸਮੁੱਚੀ ਪੰਜਾਬੀ ਸਾਹਿਤ ਸਭਾ ਫਰੀਦਕੋਟ ਵੱਲੋਂ ਗੁਰਬਚਨ ਸਿੰਘ ਭੁੱਲਰ ਨੂੰ ਵਧਾਈ ਪੇਸ਼ ਕਰਦਾ ਹਾਂ।

***ਨਵਰਾਹੀ ਘੁਗਿਆਣਵੀ***

---

ਵਰਿਆਮ ਦਾ ਹਰ ਅੰਕ ਵਾਕਿਆ ਹੀ ਆਪ ਜੀ ਦੀ ਸਾਧਨਾ ਦੀ ਪ੍ਰਤੱਖ ਤਸਵੀਰ ਹੁੰਦਾ ਹੈ ਜੀ। ਸੰਤ ਤਰਸੇਮ ਸਿੰਘ ਜੀ ਵੀ ਚੰਗੇ ਲਿਖਾਰੀ ਪ੍ਰਗਟ ਹੋ ਗਏ ਹਨ। ਇਸ ਹੀਰੇ ਨੂੰ ਤੁਸੀਂ ਪਹਿਲਾਂ ਛੁਪਾ ਕੇ ਰਖਿਆ ਕਦੀ ਛਪਣ-ਦਾ ਮੌਕਾ ਹੀ ਨਹੀਂ ਦਿੱਤਾ। ਨਵੰਬਰ ਅੰਕ ਵਾਕਿਆ ਹੀ ਇਕ ਬਹੁਤ ਵਧੀਆ ਅਮੁੱਲ ਇਤਿਹਾਸਕ ਅੰਕ, ਤਸਵੀਰਾਂ ਸਮੇਤ ਖੂਬਸੂਰਤ ਦਸਤਾਵੇਜ਼ੀ ਮਹੱਤਤਾ ਵਾਲਾ ਅੰਕ ਪ੍ਰਗਟ ਹੋਇਆ ਹੈ ਜੀ। ਸ. ਜਸਵਿੰਦਰ ਸਿੰਘ ਜੀ ਨੇ ਵੀ ਕਾਫੀ ਮਿਹਨਤ ਨਾਲ ਲੇਖ ਲਿਖਿਆ ਹੈ। ਪਹਿਲੇ ਅੰਕ ਵਿਚ ਸ. ਵੜੈਚ ਅਤੇ ਸੂਬਾ ਖਰਲ ਜੀ ਦੇ ਲੇਖ ਕਾਫੀ ਵਿਵਾਦ ਭਰਪੂਰ ਮਹੱਤਤਾ ਵਾਲੇ ਸਨ। ਵਿਰਕ ਜੀ ਤਾਂ ਵਕੀਲ ਹਨ ਹਰ ਗੱਲ ਦਲੀਲ ਤੇ ਪੁਖਤਗੀ ਨਾਲ ਕਰਦੇ ਹਨ। ਉਹ ਤਾਂ ਸ਼ੁਰੂ ਤੋਂ ਹੀ ਵਧੀਆ ਲਿਖਾਰੀ ਅਤੇ ਬੁਲਾਰਾ ਹਨ ਜੀ। ਸਨੇਹੀ ਜੀ ਨੂੰ ਛਾਪ ਕੇ ਆਪ ਜੀ ਨੇ ਬੜੀ ਖੁਲਦਿਲੀ ਵਿਖਾਈ ਹੈ।

ਸਰਦਾਰ ਕਰਤਾਰ ਸਿੰਘ ਨੀਲਧਾਰੀ ਜੀ ਨੇ ਲਿਖਿਆ, 'ਈਸਾਈ ਮਿਸ਼ਨਰੀਆਂ ਨੇ ਪਹਿਲਾਂ ਚਾਰ ਸਿੱਖ ਵਿਦਿਆਰਥੀਆਂ ਨੂੰ ਈਸਾਈ ਹੋਣ ਲਈ ਤਿਆਰ ਕੀਤਾ ਤੇ ਮਗਰੋਂ ਰੌਲਾ ਪੁਆ ਦਿਤਾ ਤੇ ਸਿੰਘ ਸਭਾ ਬਣਾ ਕੇ ਨਾਮਧਾਰੀ (ਸਿੰਘਾਂ ਦੀ) ਕੁਰਬਾਨੀ ਨਾਲ ਜਾਗੀ ਚੇਤਨਾ ਅਤੇ ਕੂਕਿਆਂ ਦੇ ਲਹੂ ਨਾਲ ਤਰ ਧਰਤੀ ਤੇ ਨਮਕ ਹਿਲਾਲਾਂ (ਅੰਗਰੇਜ ਭਗਤਾਂ ਤੇ ਸਰਕਾਰੀ ਪਿੱਠੂਆਂ) ਦੇ ਹਲ ਚਲਵਾ ਦਿੱਤੇ। ਅੰਗਰੇਜ਼ ਬੜੀ ਸ਼ਾਤਿਰ ਕੌਮ ਹੈ ਅਤੇ ਵਪਾਰੀ ਬਣ ਕੇ ਆਏ...।'

ਅੰਗਰੇਜ਼ ਭਾਰਤ ਵਿਚ ਵਪਾਰੀ ਬਣ ਕੇ ਆਏ ਸਨ,

ਅਫਰੀਕਨ ਮੁਲਕਾਂ ਵਿਚ ਇਹ ਮਿਸ਼ਨਰੀ ਬਣ ਕੇ ਗਏ ਸਨ। "In Asia Traders follow the cross then cross follow the crown" In African countries - The Cross follow the trade then trade follow The Crown. ਹਿੰਦੋਸਤਾਨ ਵਿਚ ੧੫੯੯ ਵਿਚ ਵਪਾਰੀ ਬਣਕੇ ਆਏ ੧੬੩੪ ਵਿਚ ਮਿਸ਼ਨਰੀਆਂ ਦੀ ਭਰਮਾਰ ਹੋ ਗਈ ੧੮੫੭ ਵਿਚ ਮਲਕਾ ਦੇ ਰਾਜ ਨਾਲ Princess ਤੋਂ Queen of Indian Empire ਦੇ ਨਾਮ ਨਾਲ ਅੰਗਰੇਜ਼ੀ ਸਲਤਨਤ ਪੂਰੀ ਤਰ੍ਹਾਂ ਸਥਾਪਤ ਹੋ ਗਈ ਸੀ। ਰਾਜਨੀਤਿਕ ਗੁਲਾਮੀ ਦੇ ਨਾਲ ਨਾਲ ਧਾਰਮਿਕ ਗੁਲਾਮੀ ਦਾ ਦੌਰ ਵੀ ਸ਼ੁਰੂ ਹੋ ਗਿਆ।

ਅੰਗਰੇਜ਼ ਕੌਮ ਨੇ ਪੰਜਾਬ ਵਿਚ ੧੮੪੯ ਈ. ਲਾਹੌਰ ਫਤਹਿ ਕਰਕੇ ਬਾਕੀ ਭਾਰਤ ਦੇ ਨਾਲ ਪੰਜਾਬ ਨੂੰ ਵੀ ਗੁਲਾਮ ਕਰ ਲਿਆ, ਇਥੇ ਮਿਸ਼ਨਰੀ ੧੮੩੪ ਈ. ਵਿਚ The Ludhiana Mission ਦੇ ਨਾਮ ਨਾਲ ਘਰ ਬਣਾ ਚੁੱਕੇ ਸਨ ਜਿਸ ਦੀ ਵਿਰੋਧਤਾ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਉਦੋਂ ਤੋਂ ਹੀ ਸ਼ੁਰੂ ਕਰ ਦਿੱਤੀ ਸੀ। ਸਤਿਗੁਰੂ ਜੀ ਮਹਾਰਾਜਾ ਰਣਜੀਤ ਸਿੰਘ ਦੀ ਫੌਜ ਵਿਚ ਇਸੇ ਕਰਕੇ ਭਰਤੀ ਹੋਏ ਸਨ ਤਾਂ ਕਿ ਇਸ ਨਵੀਂ ਧਾੜਵੀ ਕੌਮ ਨਾਲ ਟੱਕਰ ਲੈਣ ਲਈ ਇਹਨਾਂ ਦੇ ਅਸਤਰ-ਸ਼ਸਤਰਾਂ ਦਾ ਗਿਆਨ ਹਾਸਲ ਕੀਤਾ ਜਾਵੇ ਅਤੇ ਰਾਜਸੀ ਤਾਕਤ ਨਾਲ ਟੱਕਰ ਲੈਣ ਲਈ ਰਾਜਸੀ ਸੰਗਠਨ ਨਾਲ ਨਾਤਾ ਜੋੜਿਆ ਜਾਵੇ ਜੋ ਕਿ 'ਭਾਈਆਂ ਦੀ ਪਲਟਨ' ਦੇ ਰੂਪ ਵਿਚ ਸਾਹਮਣੇ ਆਇਆ। ਜਦੋਂ ਸਤਿਗੁਰੂ ਜੀ ਨੇ ਰਾਜਸੀ ਤਾਕਤ ਵਿਚਲੇ ਆਗੂਆਂ ਦਾ ਕਿਰਦਾਰ ਗੁਰਸਿੱਖੀ ਤੋਂ ਗਿਰਿਆ ਦੇਖਿਆ ਤਦ ਆਪ ਜੀ ਨੇ ਫੌਜੀ ਨੌਕਰੀ ਨੂੰ ਤਿਲਾਂਜਲੀ ਦੇ ਕੇ ਗੁਰਸਿਖੀ ਆਚਰਣ, ਗੁਰਸਿਖੀ ਅਦਰਸ਼ ਅਤੇ ਖਾਲਸਾ ਪੰਥ ਨੂੰ ਮੁੜ ਸੁਰਜੀਤ ਕਰਨ ਦਾ ਬੀੜਾ ਚੁੱਕ ਲਿਆ ਅਤੇ ੧੮੫੭ ਈ. ਰਾਜਸੀ ਗਦਰ ਤੋਂ ਵੀ ਪਹਿਲਾਂ ਅੰਗਰੇਜ਼ੀ ਸਰਕਾਰ ਵਿਰੁੱਧ ਖਾਲਸਾ ਪੰਥ ਦੀ ਮੁੜ ਸਾਜਨਾ ਕਰ ਕੇ ਆਜ਼ਾਦੀ ਦਾ ਬਿਗਲ ਵਜਾ ਦਿੱਤਾ।

ਇਹ ਸਿੰਘ ਖਾਲਸਾ ਪੰਥ (ਕੂਕੇ ਸਿੰਘਾਂ) ਦਾ ਅੰਦੋਲਨ ਸੀ, ਨਾਮਧਾਰੀ ਸੰਤ ਖਾਲਸਾ 'ਅਸੀਂ ਸਿੰਘ ਨਾਮਧਾਰੀ' ਦਾ ਵਿਦਰੋਹ ਭਰਿਆ ਸ਼ਾਂਤਮਈ ਸੰਘਰਸ਼, ਧਰਮ ਦੀ ਤੇ ਸ਼ਖਸੀ ਆਜ਼ਾਦੀ ਲਈ ਵਿਦੇਸ਼ੀ ਧਾੜਵੀ ਸਰਕਾਰ ਵਿਰੁੱਧ ਬਗਾਵਤ ਸੀ। 'ਕੂਕਾ' ਨਾਮ ਸਾਨੂੰ ਦਿਤਾ ਗਿਆ ਹੈ— ਅਮਰੀਕਾ ਵਿਚਲੀ (ਸਿਵਲ ਵਾਰ) ਘਰੇਲੂ ਜੰਗ ਦੌਰਾਨ Kook ਕੂਕ ਨਾਮ ਦਾ ਕਬੀਲਾ ਵੱਡਾ ਵਿਧਰੋਹੀ ਅਤੇ ਖਾੜਕੂ ਰਿਹਾ- ਜਿਸ ਮੁਲਕ ਵਿਚ ਵੀ ਅੰਗਰੇਜ ਕੌਮ (ਗੋਰੀ ਕੌਮ) ਗਈ ਇਹਨਾਂ ਵਿਧਰੋਹੀਆਂ ਨੂੰ 'Kooks' 'ਕੂੱਕਾ' ਨਾਮ ਦਿੱਤਾ। ਜੋਸਫ ਕਨਿੰਘਮ ੧੮੪੯ ਈ: ਵਿਚ ਆਪਣੀ ਪੁਸਤਕ Kooka Tribe ਦਾ ਅਫਗਾਨਿਸਤਾਨ ਵਿਚ ਜ਼ਿਕਰ ਕਰਦਾ ਹੈ। ਆਸਾਮ ਤੋਂ ਉਪਰਲੇ ਪੂਰਬੀ ਭਾਰਤ ਵਿਚ ਇਨਾਂ ਨੂੰ Kookies ਕਿਹਾ ਜਾਂਦਾ ਹੈ, ਜਾਪਾਨ ਵਿਚ Kookai ਆਖਿਆ ਜਾਂਦਾ ਹੈ ਦੱਖਣੀ ਅਫਰੀਕਾ ਵਿਚ ਵੀ ਇਹ ਦੇ Kooks ਨਾਮ ਨਾਲ ਹੀ ਪੁਕਾਰੇ ਜਾਂਦੇ ਸਨ। ਪੰਜਾਬੀ ਵਿਚ ਵੀ ਇਸ ਦਾ ਅਰਥ 'ਵਿਦਰੋਹ' ਹੈ Cry ਅਤੇ ਪੁਕਾਰ ਨਹੀਂ। ਇਹ ਇਕ ਵਿਦਰੋਹ ਅਤੇ ਆਜ਼ਾਦੀ ਦੀ ਬੁਲੰਦ ਆਵਾਜ਼ ਸੀ ਨਾ ਕਿ ਸਿਰਫ ਪੁਕਾਰ ਸੀ ਇਸ ਬੁਲੰਦ ਆਵਾਜ਼ ਦੀ ਗੂੰਜ ਲੰਡਨ ਦੀ ਪਾਰਲੀਮੈਂਟ ਤੱਕ ਪਹੁੰਚੀ ਜਿਥੇ ਸ੍ਰੀ ਸਤਿਗੁਰੂ ਜੀ ਨੂੰ ਜਲਾਵਤਨ ਕਰਨ, ਕਾਵਨ ਅਤੇ ਫਾਰਸਾਈਥ ਨੂੰ ਨੌਕਰੀ ਤੋਂ ਵਿਰਵੇ (ਬਰਤਰਫ) ਹੋਣ ਦੇ ਹੁਕਮ ਹੋਏ ਸਨ।

ਇਹ ਸੰਤ ਖਾਲਸਾ ਪੰਥ-ਨਾਮਧਾਰੀ ਸਿੰਘਾਂ ਦਾ ਅੰਦੋਲਨ ਸੀ ਜਿਸ ਨੂੰ ਈਸਾਈ ਮੱਤ ਵਿਰੁੱਧ ਉਸੇ ਤਰ੍ਹਾਂ ਉਕਸਾਇਆ ਜਿਵੇਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸਲਾਮਿਕ ਹਮਲੇ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਮੁਗਲ ਸਲਤਨਤ ਵਿਰੁੱਧ ਖਾਲਸਾ ਪੰਥ ਸਾਜ ਕੇ ਇਸਲਾਮ ਦੇ ਕੱਟੜ ਅਤੇ ਜ਼ਾਲਮੀ ਢੰਗ ਨਾਲ ਪ੍ਰਚਾਰ ਕਰਨ ਦੇ ਯਤਨ ਨਾਲ ਟੱਕਰ ਲਈ ਸੀ। ਜਿਸ ਸਮੇਂ ਮੁਗਲ ਧਾੜਵੀਆਂ ਨੇ ਭਾਰਤ ਉਪਰ ਹਮਲਾ ਕੀਤਾ ਇਹ ਇਸਲਾਮ ਦਾ ਹਿੰਦੂ ਧਰਮ ਉਪਰ ਵੀ ਆਕਰਮਣ ਸੀ। ਮੁਗਲਾਂ ਆ ਕੇ ਜੋਰੀ ਇਸਲਾਮ ਦਾ ਪ੍ਰਚਾਰ ਕੀਤਾ ਅਤੇ ਅੱਧ ਤੋਂ ਵੀ ਵੱਧ ਦਖਣੀ ਪੂਰਬੀ ਏਸ਼ੀਆ ਦਾ ਖਿੱਤਾ ਇਸਲਾਮ ਦੇ ਪ੍ਰਭਾਵ ਹੇਠ ਲੈ ਆਂਦਾ ਸੀ। ਇਸੇ ਤਰ੍ਹਾਂ ੧੭ਵੀਂ ੧੮ਵੀਂ ਸਦੀ ਵਿਚ ਅੰਗਰੇਜ ਕੌਮ ਦਾ ਹਮਲਾ ਇਸਾਈ ਧਰਮ ਤੇ ਪੱਛਮੀ ਸਭਿਅਤਾ ਦਾ ਅਕਰਮਣ ਸੀ, ਜਿਸ ਵਿਰੁਧ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਪੈਰੋਕਾਰਾਂ ਨੇ ਈਸਾਈ ਮਤ ਦੇ ਸਰਕਾਰੀ ਪ੍ਰਚਾਰ ਅਥੇ ਭਾਰਤ ਮਾਤਾ ਦੀ ਆਜ਼ਾਦੀ ਲਈ ਟੱਕਰ ਲਈ ਤੇ ਅੰਦੋਲਨ ਅਰੰਭਿਆ। ਸ੍ਰੀ ਗੁਰੂ ਨਾਨਕ ਦੇਵ ਜੀ ਨੇ 'ਤੈਂ ਕੀ ਦਰਦ ਨਾ ਆਇਆ' ਦੇ ਉਲਾਂਭੇ ਨਾਲ ਅੰਦੋਲਨ ਸ਼ੁਰੂ ਕੀਤਾ ਜਿਸ ਨੂੰ ਉਹਨਾਂ ਦੇ ਜਾਨਸ਼ੀਨਾਂ ਆਪਣਾ ਖੂਨ ਦੇ ਕੇ ਸਿੰਝਿਆ। ਸ੍ਰੀ ਗੁਰੂ ਰਾਮ ਸਿੰਘ ਜੀ ਦੇ ਅਨੁਆਈਆਂ ਨੇ ਭਾਰਤ ਮਾਤਾ ਦੀ ਆਜ਼ਾਦੀ ਧਰਮ ਦੀ ਆਜ਼ਾਦੀ "ਧਰਮ ਚਲਾਵਨ ਸੰਤ ਉਬਾਰਨ' ਦੇ ਬਚਨਾਂ ਨੂੰ ਸਕਾਰਥ ਕਰਨ ਦਾ ਯਤਨ ਕੀਤਾ। 'ਬੋਲੀਐ ਸੱਚ ਧਰਮ' 'ਸਰਬਤ ਦਾ ਭਲਾ' 'ਨਾਮ ਦਾਨ ਇਸ਼ਨਾਨ' 'ਜੀਅ ਦਇਆ ਪ੍ਰਵਾਨ—ਦਇਆ ਧਰਮ' Religion of one God, ਜਿਸ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸ਼ੁਰੂ ਕੀਤਾ

ਅਤੇ ਸ੍ਰੀ ਗੁਰੂ ਰਾਮ ਸਿੰਘ ਜੀ ਦੇ ਸਿੰਘਾਂ ਨੇ ਅਦੁੱਤੀ ਕੁਰਬਾਨੀਆਂ ਨਾਲ ਪੱਛਮੀ ਸਭਿਅਤਾ ਤੇ ਈਸਾਈ ਮੱਤ ਤੇ ਇਸਲਾਮਿਕ ਸਲਤਨਤ ਨਾਲ ਜੁਝਾਰੂ ਟੱਕਰ ਲਈ ਜਿਸ ਦੇ ਮੁਕਾਬਲੇ ਵਿਚ ਅੰਗਰੇਜ ਨੇ ਚਲਾਕੀ ਇਹ ਵਰਤੀ ਮੁਗਲ ਸਲਤਨਤ ਦਾ ਜਬਰੀ ਧਰਮ ਬਦਲਣ ਦਾ ਢੰਗ ਛੱਡ ਕੇ Sir james mills ਦੀ ਇਹ ਫਲਾਸਫੀ ਵਰਤੀ 'No need to change anybody's religion; change their mother longue'.

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਵਾਰ-ਵਾਰ ਅਤੇ ਆਪਣੇ ਹਰ ਦੀਵਨ ਤੇ ਇਕੱਠ ਵਿਚ ਈਸਾਈਆਂ ਤੇ ਈਸਾਈ ਮਿਸ਼ਨਰੀਆਂ ਅਤੇ ਇਸਲਾਮਿਕ ਪ੍ਰਚਾਰਕਾਂ ਬਾਰੇ ਚੋਕੰਨਾ ਕੀਤਾ ਸੀ। ਉਹਨਾਂ ਦੇ ਪੈਰੋਕਾਰਾਂ ਨੇ ਵੀ ਸਿੱਖ ਧਰਮ (ਹਿਦ ਧਰਮ) ਉਪਰ ਕੀਤੇ ਜਾ ਰਹੇ ਹਮਲਿਆਂ ਦੀ ਵਿਰੋਧਤਾ ਹੀ ਕੀਤੀ ਸੀ। ਨਾਮਧਾਰੀ ਸਿੰਘਾਂ ਦੇ ਕੂਕਾ ਵਿਦਰੋਹ ਸਮੇਂ ਜੋ ਅੰਗਰੇਜ਼ੀ ਸਰਕਾਰ ਦੀਆਂ ਨਿਆਮਤਾਂ ਦਾ ਵਿਰੋਧ ਕੀਤਾ ਜਾਂਦਾ ਸੀ ਉਹ ਪਿਛਾਂਹ ਖਿਚੂ ਨਹੀਂ ਸੀ, ਸਗੋਂ ਅੰਗਰੇਜ ਵਲੋਂ ਚਲਾਕੀ ਨਾਲ ਹਿੰਦੋਸਤਾਨ ਨੂੰ ਆਪਣਾ ਹੀ ਨਹੀਂ ਆਪਣੀ ਸਭਿਅਤਾ ਤੇ ਆਪਣੇ ਧਰਮ ਹੇਠ ਗੁਲਾਮ ਕਰਨ ਦੇ ਯਤਨਾਂ ਦਾ ਮੁਕਾਬਲਾ ਕਰਨ ਦਾ ਉਸਾਰੂ ਯਤਨ ਸੀ। ਸਰਕਾਰੀ ਅੰਗਰੇਜ਼ੀ ਸਕੂਲ, ਕਚਹਿਰੀਆਂ ਡਾਕ-ਤਾਰ, ਰੇਲ ਵਿਦੇਸ਼ੀ ਸਰਕਾਰ ਦੀ ਨੌਕਰੀ ਤੇ ਵਿਦੇਸ਼ੀ ਦਾ ਵਹਿਸ਼ਕਾਰ ਪ੍ਰਚਾਰਿਆ ਗਿਆ ਜਿਨਾਂ ਵਿਚ 'ਨੀਲ' ਨੀਲੇ ਰੰਗ ਦਾ ਵਿਰੋਧ ਵੀ ਸੀ। ਬੰਗਾਲ ਵਿਚ ਪਲਾਸੀ ਦੀ ਲੜਾਈ ਤੋਂ ਪਹਿਲਾਂ ਅੰਗਰੇਜ ਦੇ ਵਪਾਰਕ ਅਧਿਕਾਰ ਵਿਰੁਧ ਅੰਦੋਲਨ ਹੋਇਆ ਸੀ ਜਿਸਨੂੰ Indigo Revolt ਕਿਹਾ ਜਾਂਦਾ ਹੈ 'ਨੀਲ ਦਰਪਨ' ਦੇ ਨਾਮ ਦਾ ਪਰਚਾ ਵੀ ਛਪਦਾ ਸੀ ਇਸੇ ਨਾਮ ਦੇ documents ਵੀ ਹਨ। ਇਹ ਲਹਿਰ ਬਹੁਤ ਵੱਡਾ ਵਿਰੋਧ ਸੀ ਜੋ ਕਿ ਅੰਗਰੇਜ ਦੇ ਵਪਾਰਿਕ ਅਧਿਕਾਰ ਅਤੇ ਗਊ ਦੇ ਖੂਨ ਨਾਲ ਤਿਆਰ ਕੀਤੇ ਜਾਂਦੇ 'ਨੀਲ' ਵਿਰੁਧ ਈਸਾਈ ਮੱਤ ਦਾ ਇਹ ਹਿੰਦ ਧਰਮ ਉਪਰ ਹਮਲਾ ਸੀ। ਇਸੇ ਤਰ੍ਹਾਂ ਭੈਣੀ ਆਲਾ (ਸ੍ਰੀ ਭੈਣੀ ਸਾਹਿਬ) ਦੇ ਨਜ਼ਦੀਕ ਨੀਲੋਂ ਪਿੰਡ ਦੇ ਆਸ ਪਾਸ ਵੀ ਨੀਲ ਉਗਾਉਣ ਅਤੇ ਨੀਲ ਤਿਆਰ ਕਰਨ ਵਿਰੁਧ ਨਾਮਧਾਰੀ ਸਿੰਘਾਂ ਨੇ ਅੰਦੋਲਨ ਕੀਤਾ ਸੀ। ਅੰਗਰੇਜ਼ੀ ਸਰਕਾਰ ਦੀ ਨਹਿਰ ਯੋਜਨਾ ਖਾਸ ਕਰਕੇ ਦੁਰਾਹਾ ਨਹਿਰ ਤੇ ਪੱਛਮੀ ਪੰਜਾਬ ਵਿਚ ਨਿਕਲ ਰਹੀਆਂ ਨਹਿਰਾਂ ਦੇ ਪਾਣੀ ਦਾ ਬਾਈਕਾਟ ਕਰਨ ਕਰ ਕੇ ਵੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਖੂਹ ਦੇ ਪਾਣੀ ਦੀ ਵਰਤੋਂ ਕਰਨ ਦੀ ਤਾਕੀਦ ਕੀਤੀ ਸੀ। ਖੂਹ ਦਾ ਪਾਣੀ ਪੀਣਾ, ਸੁੱਚ ਸੋਧ-ਬਜਾਰੀ ਚੀਜਾਂ ਦਾ ਬਾਈਕਾਟ, ਕੁੜੀ ਮਾਰ, ਨੜੀ ਮਾਰ ਨਾਲ ਨਾ ਮਿਲਵਰਤਣ ਅਤੇ ਆਪਣੀ ਗੁਰਸਿੱਖੀ ਰਹਿਤ ਮਰਯਾਦਾ ਨੂੰ ਪੂਰਨ ਦ੍ਰਿੜਤਾ ਨਾਲ ਲਾਗੂ ਕਰਨਾ ਵਿਦੇਸ਼ੀ ਸਰਕਾਰ ਦੀਆਂ ਸਹੂਲਤਾਂ ਦਾ ਬਾਈਕਾਟ ਵੀ ਸੀ ਅਤੇ ਪੱਛਮੀ ਸਭਿਅਤਾ ਦੇ ਸਾਡੇ ਧਰਮ ਉਪਰ ਹਮਲੇ ਦਾ ਜੁਆਬ ਵੀ ਸੀ। ਇਸਤਰੀ ਜਾਤੀ ਲਈ ਉਪਕਾਰ, ਇਸਤਰੀਆਂ ਨੂੰ ਅੰਮ੍ਰਿਤ ਛਕਾਉਣਾ, ਕੁੜੀਆਂ ਨੂੰ ਮਾਰਨਾ ਅਤੇ ਵੱਟਾ ਆਦਿ ਰੋਕਣ ਦੇ ਸਾਰੇ ਰਸਮੋ ਰਿਵਾਜ, ਸਤਿਗੁਰੂ ਜੀ ਵਲੋਂ ਸ਼ੁਰੂ ਕੀਤੇ ਗਏ ਸਨ; ਜਿਨਾਂ ਨੂੰ ਵੇਖ ਅੰਗਰੇਜ਼ੀ ਸਰਕਾਰ ਨੇ Infanticide Act ਜਹੇ ਕਾਨੂੰਨ ਬਣਾਏ। ਇਹ ਯਤਨ ਸਤਿਗੁਰੂ ਰਾਮ ਸਿੰਘ ਜੀ ਨੇ ਸਿੱਧੇ ਢੰਗ ਨਾਲ ਅੰਗਰੇਜ਼ੀ ਸਰਕਾਰ ਅਤੇ ਪੱਛਮੀ ਸਭਿਅਤਾ ਦਾ ਵਿਰੋਧ ਕਰਕੇ ਵੀ ਕੀਤੇ ਸਨ ਅਤੇ 'ਧਰਮ ਚਲਾਵਨ' ਵਾਲਾ ਕਦਮ ਸੀ, ਜਿਹੜਾ ਮੁੜ ਸਿਖੀ ਨੂੰ ਸੁਰਜੀਤ ਕਰਨ ਦਾ ਯਤਨ ਸੀ।

ਗੁਰੂ ਨਾਨਕ ਨਾਮ ਲੇਵਾ ਗੁਰਸਿਖਾਂ ਨੂੰ ਸੰਗਠਤ ਅਤੇ ਸੰਸਥਾਪਤ ਅੰਦੋਲਨ ਵਿਦੇਸ਼ੀ ਹਾਕਮਾਂ ਤੋਂ ਆਜ਼ਾਦੀ ਹਾਸਲ ਕਰਨ ਦੇ ਨਾਲ-ਨਾਲ ਪੱਛਮੀ (ਈਸਾਈ-ਇਸਲਾਮ) ਧਰਮਾਂ ਦੇ ਪ੍ਰਚਾਰ ਦੀ ਬਜਾਇ 'ਸੱਚ ਧਰਮ', ਗੁਰਮੱਤ-ਗੁਰਸਿਖੀ ਸੰਤ ਖਾਲਸਾ ਪੰਥ ਦਾ ਪ੍ਰਚਾਰ ਕਰਨ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵਲੋਂ ਲਾਏ ਗੁਰਸਿਖੀ ਦੇ ਬੂਟੇ ਨੂੰ ਹਰਿਆ ਭਰਿਆ ਕਰਕੇ ਅਗੇ ਤੋਰਨ ਦਾ ਯਤਨ ਸੀ।

ਸ੍ਰੀ ਗੁਰੂ ਆਦਿ ਗ੍ਰੰਥ ਜੀ ਦੀ ਛਪਾਈ ਪਹਿਲੀ ਵਾਰ ਦੀਵਾਨ ਬੂਟਾ ਸਿੰਘ (ਦੀਵਾਨ ਬੂਟਾ ਮੱਲ ਨੂੰ ਅੰਮ੍ਰਿਤ ਛਕਾ ਸਿੰਘ ਸਜਾ) ਦੇ ਪ੍ਰੈਸ ਤੋਂ ੧੧੮੪ ਈ: ਵਿਚ ਛਪਾਈ ਕਰਵਾਈ ਨਾਮਧਾਰੀ ਸਿੰਘਾਂ ਵਿਚ ਅੱਜ ਦੇ ਖਾਲਸਾ ਪੰਥ ਦੇ ਰਿਵਾਜ ਮਰਯਾਦਾਵਾਂ-ਅਨੰਦ ਕਾਰਜ (ਵਿਵਾਹ) ਵਿਆਹ ਸੰਸਕਾਰ ਦਾ ਰਿਵਾਜ ਅਖੰਡ ਪਾਠ (ਇਤਿਹਾਸ ਵਿਚ ਪਹਿਲੀ ਵਾਰ) ਚਾਲੂ ਕਰਕੇ, ਗੁਰਮੁਖੀ ਲਿਪੀ ਬੋਲੀ ਦਾ ਪ੍ਰਚਾਰ ਗੁਰਸਿਖੀ ਦੀਆਂ ਸਰਬੋਤਮ ਰਸਮਾਂ ਨਾਮ ਜਪਨਾ ਦਾਨ, ਇਸ਼ਨਾਨ-ਇਸਤਰੀ ਜਾਤੀ ਨੂੰ ਬਰਾਬਰਤਾ ਦੇ ਅਧਿਕਾਰ ਆਦਿ ਅੱਜ ਵੀ ਜਿੰਨੀ ਦ੍ਰਿੜਤਾ ਅਤੇ ਸੁਚੱਜੇ ਢੰਗ ਨਾਲ ਨਾਮਧਾਰੀ ਸੰਤ ਖਾਲਸਾ ਵਿਚ ਪ੍ਰਚਲਤ ਹਨ ਅਤੇ ਪੂਰਬੀ ਆਦਿ ਕਾਲੀ ਭਾਰਤੀ ਪ੍ਰਾਚੀਨ ਸਭਿਅਤਾ ਅਤੇ ਧਾਰਮਿਕ ਰਸਮੋਂ ਰਿਵਾਜਾਂ ਦੀ ਮਿਸਾਲ ਹੋਰ ਕਿਧਰੇ ਵੀ ਨਹੀਂ ਮਿਲਦੀ।

ਸ: ਕਰਤਾਰ ਸਿੰਘ ਨੀਲਧਾਰੀ ਜੀ ਦੇ ਇਨਾਂ ਸ਼ਬਦਾਂ ਨਾਲ ਦਾਸ ਖਿਮਾ ਚਾਹੁੰਦਾ ਹਾਂ ਜੀ 'ਇਸ ਤਰ੍ਹਾਂ ਕੁਝ ਕੁ ਨੁਕਤੇ ਦਿਤੇ ਹਨ ਜੋ ਨਾਮਧਾਰੀ ਸਿੰਘ ਅੰਦੋਲਨ (ਕੂਕਾ ਅੰਦੋਲਨ) ਦੀ ਪਹਿਲ ਕਦਮੀਆਂ ਤੇ ਦਿਸ਼ਾ ਦੁਨੀਆਂ ਵਿਚ ਅੱਜ ਵੀ ਮਾਰਗ ਦਰਸ਼ਨ ਮੰਨੀ ਜਾ ਸਕਦੀ ਹੈ। ਸਿੱਖ ਧਰਮ

ਵਿਚ ਨਵ-ਚੇਤਨਾ ਪਾਉਣ ਵਾਲੀ ਤੇ ਦੇਸ਼ ਦੀ ਆਜ਼ਾਦੀ ਦੇ ਸੰਘਰਸ਼ ਦੀ ਮਾਰਗ ਦਰਸ਼ਕ ਨਾਮਧਾਰੀ ਅੰਦੋਲਨ (ਲਹਿਰ) ਸਾਰੀ ਮਨੁੱਖਤਾ ਦੇ ਵਿਕਾਸ ਤੇ ਆਲਮੀ ਸ਼ਾਂਤੀ ਵਿਚ ਪੂਰੀ ਤਰ੍ਹਾਂ ਸਹਾਇਕ ਹੈ।'

ਇਹ ਖੱਤ ਹਾਲੇ ਮੇਰੇ ਲਿਖਣ ਕਮਰੇ ਵਿਚ ਹੀ ਕਾਗਜ਼ਾਂ ਵਿਚ ਉਲਝਿਆ ਪਿਆ ਸੀ ਕਿ ਦਸੰਬਰ ਦਾ ਵਰਿਆਮ ਆ ਗਿਆ ਉਸ ਵਿਚ ਸੰਤ ਤਰਸੇਮ ਸਿੰਘ ਜੀ ਦੇ ਇਹ ਸ਼ਬਦ ਬਹੁਤ ਟੁੰਬ ਗਏ, 'ਸਤਿਗੁਰੂ ਰਾਮ ਸਿੰਘ ਜੀ ਨੇ ਜੋ ਨਾਮਧਾਰੀ ਪੰਥ ਦਾ ਦਰਖਤ ਬਣਾਇਆ ਹੈ (ਇਹ ਬੂਟਾ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬੀਜਿਆ ਚਾਰ ਗੁਰੂ ਸਾਹਿਬਾਨ ਚਾਰ ਸਾਹਿਬਜ਼ਾਦਿਆਂ ਤੇ ਹਜ਼ਾਰਾਂ ਗੁਰਸਿੱਖਾਂ ਧੱੜਾਂ ਦੀ ਧਰਤੀ ਤੇ ਬੀਜੇ ਖੂਨ ਪਸੀਨੇ ਨਾਲ ਸਿੰਜਿਆ ਵੱਡਾ ਕੀਤਾ) ਉਸ ਦੀ ਨੀਂਹ ਜੜ੍ਹ ਉਨ੍ਹਾਂ (ਗੁਰਸਿਖੀ ਦੇ) ਪਤਾਲ ਤੋਂ ਧਰੀ ਹੈ ਅਤੇ ਨਾਮ ਦੇ ਆਧਾਰ ਤੇ ਬਣਾਇਆ ਹੈ।' ਤਦੇ ਹੀ ਅੱਜ ਇਸ ਦਾ ਨਾਮ 'ਨਾਮਧਾਰੀ' ਹੈ।

ਸੰਤ ਕਰਤਾਰ ਸਿੰਘ ਨੀਲਧਾਰੀ ਜੀ ਇਕ ਹੋਰ ਬੜੀ ਮਾਅਰਕੇ ਦੀ ਗੱਲ ਕਰ ਗਏ ਹਨ— 'ਗੁਰੂ ਮਾਨਿਓ ਗ੍ਰੰਥ ਦੇ ਘੋਸ਼ਣਾਕਾਰਾਂ ਨੇ ਹੀ ਰਾਗ ਮਾਲਾ, ਭਗਤ ਬਾਣੀ, ਭੱਟ ਬਾਣੀ ਅਤੇ ਦਸਮ ਗੁਰੂ ਬਾਣੀ ਲਈ ਕਿੰਤੂ ਪ੍ਰੰਤੂ ਦੀਆਂ ਮਨਮੱਤ ਭਰੀਆਂ ਪੁਸਤਕਾਂ ਲਿਖੀਆਂ ਹਨ। ਜਦ ਤਕ ਸਿੱਖੀ ਜੀਵਨ ਸ਼ੈਲੀ (ਗੁਰੂ-ਸਿੱਖੀ) ਨੂੰ ਗੁਰਬਾਣੀ ਸਿਖਿਆ (ਗੁਰੂ-ਸਿਖਿਆ) ਨਾਲ ਨਾ ਜੋੜਿਆ ਜਾਵੇ ਇਹੋ 'ਰਾਹ ਸ਼ੈਤਾਨੇ ਦੁਨੀਆਂ' ਹੀ ਮਨਮਤ ਕਹੀ ਜਾਂਦੀ ਹੈ।'

ਖੱਤ ਲੰਬਾ ਕਾਫੀ ਹੋ ਗਿਆ ਹੈ ਖਿਮਾ ਚਾਹੁੰਦਾ ਹਾਂ। ਸੰਤ ਤਰਸੇਮ ਸਿੰਘ ਜੀ ਖੱਤ ਵੀ ਲੇਖ ਵਾਂਗ ਲਿਖਦੇ ਹਨ ਉਹਨਾਂ ਪਹਿਲਾਂ ਇੰਨਾ ਸੋਹਣਾ ਅਤੇ ਵਿਆਖਿਆ ਸਹਿਤ ਨਹੀਂ ਲਿਖਿਆ ਮੇਰੀ ਅਰਜ ਹੈ ਕਿ ਦਿਲ ਵਲਵਲੇ ਕਲਮ ਰਾਹੀਂ ਕਢਦੇ ਰਿਹਾ ਕਰਨ। ਹੁਣ ਤਾਂ ਉਹਨਾਂ ਪਾਸ ਕਾਫੀ ਸਮਾਂ ਹੈ ਲਿਖਣ ਲਈ। ਅੰਤ ਵਿਚ ਮੇਰੀ 'ਵਰਿਆਮ' ਦੀ ਸਿਹਤ ਯਾਬੀ ਅਤੇ ਲੰਬੀ ਉਮਰ ਲਈ ਅਰਦਾਸ ਹੈ। ਭੁੱਲ ਚੁੱਕ ਦੀ ਖਿਮਾ ਕੋਈ ਸੇਵਾ ਹੋਵੇ ਤਾਂ ਪਤਾ ਦੇਣਾ ਜੀ।

*ਸੁਰਜੀਤ ਸਿੰਘ ਜੀਤ*
*ਲੰਡਨ*

———

ਇੱਥੇ ਪੁੱਜਣ ਤੋਂ ਬਾਦ ਮੈਂ ਤੁਹਾਡੀ ਸੇਵਾ ਵਿਚ ਇਕ ਖਤ ਲਿਖਿਆ ਸੀ ਇਹ ਜਣਾਉਣ ਵਾਸਤੇ ਕਿ ਮੈਂ ਇੱਥੇ ਪੁੱਜ ਗਿਆ ਹਾਂ ਵਰਿਆਮ ਦਾ ਰੁਖ ਬਦਲ ਦਿੱਤਾ ਜਾਵੇ-ਸੋ ਹੋ ਗਿਆ: ਧੰਨਵਾਦ। ਅਕਤੂਬਰ, ਨਵੰਬਰ, ਦਸੰਬਰ ਦੀਆਂ ਤਿੰਨੋਂ ਜਿਲਦਾਂ ਮੇਰੇ ਅੱਗੇ ਪਈਆਂ ਹਨ। ਮੈਂ ਅੱਖਰ-ਅੱਖਰ ਜ਼ਰੂਰ ਪੜ੍ਹਨ ਦਾ ਆਦੀ ਹਾਂ। ਦੁੱਖ ਹੈ ਮੈਂ ਢੇਰ ਚਿਰ ਤੋਂ ਕੁਝ ਸੰਪਰਕ ਕਾਇਮ ਨਹੀਂ ਕਰ ਸਕਿਆ ਤਾਹੀਓਂ ਤੇ ਮੈਂ ਚਿੱਠੀ ਵਿਚ ਅੱਗੇ ਲਿਖ ਦਿੱਤਾ ਸੀ ਕਿ ਇਸ ਨੂੰ ਅਣਗਹਿਲੀ ਨਾ ਸਮਝਦਿਆਂ ਮੇਰੀ ਮਜਬੂਰੀ ਤੇ ਮੁਹਰ ਜ਼ਰੂਰ ਲਗਾ ਦੇਣੀ।

ਪਹਿਲੇ ਦੋ ਕੁ ਹਫ਼ਤੇ ਤਾਂ ਪਿੰਡ ਮੁਠਡਿਆਂ ਨੂੰ ਦਮਾਗ ਚੋਂ ਥੋੜਾ ਜਿਹਾ ਪਰੇ ਸਰਕਾਉਣ ਵਿਚ ਲੰਘ ਗਏ ਜਿਸ ਦੇ ਨਾਲ ਨਾਲ ਮੈਂ ਇਸ ਆਪਣੇ ਬਚਿੱਤਰ ਕਮਰੇ ਵਿਚ ਬੈਠਾ ਉਨ੍ਹਾਂ ਆਪਣੇ ਪੁਰਾਣੇ ਮਿਤਰਾਂ (ਭਾਂਤ ਭਾਂਤ ਦੇ ਜਾਨਵਰ, ਕੋਇਲਾਂ, ਤੋਤੇ ਤੇ ਵਧੇਰੇ ਅਸਟ੍ਰੇਲੀਅਨ ਪੰਛੀ) ਨਾਲ ਸਾਂਝਾਂ ਵਧਾਉਣ ਵਿਚ ਲੱਗਾ ਰਿਹਾ। ਹੁਣ ਇਨ੍ਹਾਂ ਦੀ ਆਵਾਜ਼ ਮੈਨੂੰ ਅੱਗੇ ਵਾਂਗੂ ਹੀ ਸੁਰੀਲੀ ਲਗਣ ਲਗ ਪਈ ਹੈ। ਜਦੋਂ ਸਵੇਰ ਸਵੇਰ ਮੈਂ ਆਪਣੇ ਪਹਿਲੇ ਸੈਸ਼ਨ ਵਿਚ ਬਾਹਰ ਆਉਂਦਾ ਹਾਂ ਤਾਂ ਕਈ ਕਈ ਜਾਨਵਰ ਮੈਨੂੰ ਅਗੇ ਵਾਂਗੂ ਮੇਰੇ ਨਾਲ ਗਲਾਂ ਕਰਦੇ ਮਹਿਸੂਸ ਹੋਣ ਲਗ ਪਏ ਹਨ। ਇਹ ਸਮਾਂ ਬਹੁਤਾ ਮੇਰਾ ਗੁਰਬਾਣੀ ਦੀ ਸੰਗਤ ਵਿਚ ਲੰਘਦਾ ਹੈ ਤੇ ਇਹ ਸਭ ਜੀਵ ਜੰਤ ਮੈਨੂੰ ਮੇਰਾ ਹੀ ਭਾਗ ਲਗਣ ਲੱਗ ਪੈਂਦੇ ਹਨ। ਸੱਚ ਜਾਣੋ ਵਰਿਆਮ ਜੀ, ਇਕੱਲਤਾ ਤੋਂ ਉਤਮ ਕੋਈ ਸਵਰਗ ਨਹੀਂ ਹੁੰਦਾ ਜਦੋਂ ਤੁਸੀਂ ਆਪਣੇ ਪਿਆਰੇ ਨਾਲ ਮਨ ਚਾਹੀਆਂ ਗਲਾਂ ਕਰਨ ਲਈ ਵਿਹਲੇ ਹੁੰਦੇ ਹੋ ਇਹ ਮੇਰੀ ਵਿਦਿਆ ਭੀ ਹੈ ਤੇ ਮਨੋਰੰਜਨ ਭੀ।

ਹੁਣ ਮੇਰਾ ਮਨ ਕਾਫੀ ਸਥਿਰਤਾ ਵਿਚ ਆ ਗਿਆ ਹੈ ਤੇ ਇਹ ਸਮਾਂ ਮੈਂ ਕਿਸੇ ਨੂੰ ਭੀ ਕੁਝ ਲਿਖਣ ਲਈ ਠੀਕ ਸਮਝਦਾ ਹਾਂ। ਭਾਵੇਂ ਉਹ ਮਿੱਤਰਾਂ ਨੂੰ ਖਤ ਹੋਵੇ, ਪ੍ਰਭੂ ਅਗੇ ਜੋਦੜੀ ਹੋਵੇ, ਚਾਹੇ ਸਤਿਗੁਰਾਂ ਅੱਗੇ ਅਰਦਾਸਾਂ, ਚਾਹੇ ਕੋਈ ਲਿਖਦਿਆਂ ਲਿਖਦਿਆਂ ਆਪ ਹੀ ਕਵਿਤਾ ਜਾਂ ਗੀਤ ਬਣ ਅਗੇ ਆ ਜਾਏ।

ਅੱਜ ਮੈਂ ਅਕਤੂਬਰ ਤੋਂ ਅਗਲੇਰੇ ਵਰਿਆਮ ਦੀ ਸੰਗਤ ਵਿਚੋਂ ਫਿਰ ਸਵਰਨ ਸਿੰਘ ਵਿਰਕ ਨਾਲ ਵਿਚਰ ਰਿਹਾ ਹਾਂ। ਗਿਆਨੀ ਕਾਹਲਾ ਸਿੰਘ ਵਾਲੀ ਪੈਂਤੀ ਅੱਖਰੀ। ਨਾਮਧਾਰੀਆਂ ਦੀ ਕੋਈ ਨਾੜ ਇਨਾਂ, ਤੋਂ ਗੁੱਝੀ ਨਹੀਂ। ਹੋਵੇ ਵੀ ਕਿਉਂ, ਆਪ ਪੁੱਤਰ ਉਸ ਮਨੁੱਖ ਦੇ ਹਨ (ਜੇ ਗਲਤੀ ਨਹੀਂ ਕਰਦਾ) ਜੋ ਸਤਿਗੁਰੂ ਪ੍ਰਤਾਪ ਸਿੰਘ ਜੀਆਂ ਦੇ ਸਮੇਂ ਨਾਮਧਾਰੀ ਗੁਰਦੁਆਰਾ ਸ੍ਰੀ ਭੈਣੀ ਸਾਹਿਬ ਦਾ ਨਰ-ਪ੍ਰਬੰਧਕ ਸੀ। ਨਾਮਧਾਰੀਆਂ ਦੀ ਕਿਸੇ ਪੁਸਤਕ ਦੀ ਕੋਈ ਨਾੜ ਇਨ੍ਹਾਂ ਤੋਂ ਗੁੱਝੀ ਕਿਵੇਂ ਰਹਿ ਸਕਦੀ ਹੈ। ਹਾਂ ਰੇਫਰੈਂਸ ਦੇਣ ਲੱਗਿਆਂ ਭਾਵੇ ਇਨ੍ਹਾਂ ਜੋ ਪੜ੍ਹਿਆ ਪ੍ਰੈੱਸ ਵਿਚ ਪਾ ਦਿੱਤਾ। ਇਹ ਭੀ ਇਨ੍ਹਾਂ ਦੇ ਪ੍ਰੇਮ ਤੇ ਸ਼ਰਧਾ ਦੀ ਅਣਗੌਲੀ ਮਿਸਾਲ ਹੈ। ਸਤਿਗੁਰੂ ਜੀਆਂ ਦੇ (ਮਾਮਾ ਪੁਤਰ) ਭਰਾਤਾ ਜੀਆਂ ਨੂੰ ਇਨ੍ਹਾਂ ਨਵੰਬਰ

ਵਿਚ ਰੱਜ ਕੇ ਪੇਸ਼ ਕੀਤਾ ਹੈ। ਉਨ੍ਹਾਂ ਦੀ ਛੂਹ ਮੈਂ ਮਾਮੂਲੀ ਜਹੀ ਪਾਈ ਹੈ ਸਤਿਗੁਰੂ ਬਲਾਸ ਭਾਗ ਦੋ ਨੂੰ ਐਨੇਲਾਈਜ਼ ਕਰ ਕੇ ਇਨ੍ਹਾਂ ਗ੍ਰੰਥ ਅਮਰ ਹੋ ਜਾਣ ਦੀ ਪਦਵੀ ਤੱਕ ਪੁਜਾ ਦਿੱਤਾ ਹੈ। ਅੰਤਕਾਂ ਇਨ੍ਹਾਂ ਦੇ ਪਹਿਲੀ ਵੇਰ ਦਰਸ਼ਨ ਕਰ ਕੇ ਮੈਂ ਕ੍ਰਿਤ ਕ੍ਰਿਤ ਹੋ ਗਿਆ। ਬਿਲਕੁਲ ਕਵੀ ਜੀਆਂ ਵਾਂਙੂ ਸਰਲ ਤੇ ਸਪਸ਼ਟ ਤੇ ਉਸੇ ਧਾਰਾ ਨੂੰ ਸਮਰਪਤ। ਸੱਚੇ ਪਾਤਸ਼ਾਹ ਇਨ੍ਹਾਂ ਨੂੰ ਵਡੇਰੇ ਕਾਰਜਾਂ ਲਈ ਬਲਵਾਨ ਬਣਾਈ ਰਖਣ। ਜਦੋਂ ਭੀ ਮਿਲੋ ਯਾਦ ਕਰਵਾਉਂਦੇ ਰਹਿਣਾ। ਕਵੀ ਜੀਆਂ ਦੇ ਸ਼ਿਸ਼ ਹੋਣ ਨਾਤੇ ਉਹ ਮੇਰੇ ਸਿਰ ਦੀ ਸਤਾਰ ਤੇ ਸਦਾ ਟੁਨਦੇ ਰਹਿੰਦੇ ਹਨ

ਤੁਹਾਡੇ ਸੰਪਾਦਕੀ ਨੋਟਾਂ ਵਿਚ ਅੰਮ੍ਰਿਤਾ ਪ੍ਰੀਤਮ ਬਾਬਤ ਭੀ ਪੜ੍ਹਿਆ ਤੇ ਉਨ੍ਹਾਂ ਦੇ ਘਰੇਗੀ ਜੀਵਨ ਬਾਰੇ ਭੀ। ਅਗੇ ਗੁਰਬਖਸ਼ ਸਿੰਘ ਸਮੇਂ ਉਨ੍ਹਾਂ ਦੀ ਤਸਵੀਰ ਕਈ ਵੇਰ ਪ੍ਰੀਤ ਲੜੀ ਵਿਚ ਦੇਖੀ ਤੇ ਸੋਚਾਂ ਵਿਚ ਪਈਦਾ ਸੀ ਪ੍ਰੰਤੂ ਬਹੁਤ ਜਾਨਣ ਦੀ ਕੋਸ਼ਸ਼ ਨਾ ਕੀਤੀ। ਅੱਜ ਜੋ ਪੰਜਾਬ ਵਿਚ ਹੋ ਰਿਹਾ ਹੈ ਸਮਾਜਕ ਪੱਖੋਂ ਇਨ੍ਹਾਂ ਵਰਗੇ ਸ਼ਾਇਰਾਂ ਤੇ ਲਖਾਰੀਆਂ ਦੀ ਦੇਣ ਹੈ। ਹੁਨਰ ਦੀ ਵਰਤੋਂ ਜੇ ਕਿਧਰੇ ਗਲਤ ਹੋ ਜਾਏ ਤੇ ਨੁਕਸਾਨ ਬੜਾ ਹੁੰਦਾ ਹੈ ਸਾਰੀ ਕੋਮ ਦਾ। ਇਹ ਗਲ ਮੈਥੋਂ ਪਾਤਰ ਜੀ ਨਾਲ ਭੀ ਕੀਤੀ ਗਈ। ਉਨ੍ਹਾਂ ਦੀ ਕੈਨੇਡਾ ਫੇਰੀ ਸਮੇਂ ਸਾਨੂੰ ਇਕ ਵੇਰ ਕੈਲਗਰੀ ਮਿਲਣ ਦਾ ਅਵਸਰ ਮਿਲਿਆ ਸੀ। ਖੈਰ ਇਹ ਵੱਡੇ ਆਦਮੀ ਨੇ ਇਨ੍ਹਾਂ ਦੀਆਂ ਵੱਡੀਆਂ ਗੱਲਾਂ। ਦੇਖਣਾ ਤੇ ਇਹ ਹੈ ਇਨ੍ਹਾਂ ਦੇ ਯੁਗ ਵਿਚ ਕੌਮ ਬਿਗੜੀ ਕਿ ਸੁਧਰੀ। ਪੰਜਾਬ ਦੀ ਕੁੜੀ ਨੇ ਅੰਮ੍ਰਿਤਾ ਤੇ ਸ਼ਰਮ ਹਿਆ ਤੋਂ ਲੱਜ ਸਿਖਣੀ ਹੈ।

ਨਵੰਬਰ ਵਿਚ ਤਰਲੋਚਨ ਸਿੰਘ ਜੀਆਂ ਦਾ ਲੇਖ ਇਕ ਫੈਲ ਰਹੀ ਜ਼ਹਿਰ ਦੀ ਉਹ ਕਾਟ ਹੈ ਜਿਸ ਹਰ ਸਿੱਖ ਨੂੰ ਖਿਆਲ ਰਖਣਾ ਚਾਹੀਦਾ ਹੈ। ਸਗੋਂ ਸਿੱਖ ਸੰਪਰਦਾਵਾਂ ਤੇ ਧਾਰਮਕ ਲਾਈਨਾਂ ਦੇ ਆਪਸ ਵਿਚ ਭੀ ਬਥੇਰੇ ਢਿੱਡ ਅੜਿੱਕੇ ਹਨ ਜੋ ਸਾਨੂੰ ਦੂਰ ਤੋਂ ਦੂਰ ਭੀ ਕਰ ਸਕਦੇ ਹਨ। ਨਾਮਧਾਰੀਆਂ ਨੂੰ ਭੀ ਇਸ ਗਲ ਦਾ ਖਿਆਲ ਰਖਣਾ ਚਾਹੀਦਾ ਹੈ ਕਿ ਉਹ ਗੁਰੂ ਦੇ ਸਿੱਖ ਹਨ ਤੇ ਸਭ ਤੋਂ ਉਤਮ। ਇਹ ਸਾਬਤ ਕਰਨਾ ਸਾਡਾ ਸਭ ਦਾ ਫਰਜ਼ ਤੇ ਧਰਮ ਭੀ।

ਇਹ ਦੋਵੇਂ ਹੀ ਸਵਰਨ ਮੂਰਤੀਆਂ ਹਨ ਵਿਰਕ ਤੇ ਸੁਨੇਹੀ। ਸੁਨੇਹੀ ਜੀ ਦੀ ਕਵਿਤਾ ਪੜ੍ਹੀ। ਬੜੇ ਸਖਤ ਇਤਿਹਾਸਕਾਰ ਨੇ ਇਹ। ਗੁਰੂ ਮਹਾਰਾਜ ਭਲੀ ਕਰਨ। ਕਰਤਾਰ ਸਿੰਘ ਨੀਲਧਾਰੀ ਦੀ ਸ਼ੈਲੀ ਤੇ ਖੋਜ ਦੋਵੇਂ ਮਨ ਨੂੰ ਧਰੂੰਦੇ ਹਨ। ਜਸਵਿੰਦਰ ਸਿੰਘ ਜੀ ਬੜੀ ਦੇਰ ਬਾਦ ਪੜ੍ਹੇ ਹਨ ਇੱਥੇ। ਚੰਗਾ ਹੀ ਹੋਇਆ ਉਨ੍ਹਾਂ ਦੇ ਐਤਕਾਂ ਵਤਨ ਫੇਰੀ ਸਮੇਂ ਦਰਸ਼ਨ ਭੀ ਹੋ ਗਏ। ਦਰਸ਼ਨ ਦੁਰਲਭ ਖਜ਼ਾਨਾ ਹੈ ਜੋ ਮੈਨੂੰ ਇਸ ਫੇਰੀ ਵਿਚ ਪਰਾਪਤ ਹੋਇਆ। ਮੇਰੇ ਮਨ ਆਉਂਦੀ ਹੈ ਅਗਲੀ ਫੇਰੀ ਤੋਂ ਅੱਗੇ ਇਕ ਚੰਗੀ ਸਾਹਿਤਕ ਮਿਲਣੀ ਦਾ ਪ੍ਰਬੰਧ ਉਲੀਕਿਆ ਜਾਵੇ ਭਾਵੇਂ ਕਿਤੇ ਭੀ ਹੋਵੇ ਜਿਥੇ ਸਾਰੇ ਨਾਮਧਾਰੀ ਸਾਹਿਤਕਾਰ ਇਕੱਠੇ ਹੋ ਸਕਣ। ...ਲਿਖਣ ਨੂੰ ਬੜਾ ਕੁਝ ਹੈ ਤੁਹਾਡੇ ਪਾਸ ਸੁਣਨ ਤੇ ਪੜ੍ਹਨ ਲਈ ਸਮਾਂ ਭੀ ਤੇ ਚਾਹੀਏ। ਹਾਂ ਮੇਰੇ ਦੁਰਭਾਗ ਮੈਂ ਅਜੇ ਖਿਲਰੇ ਪੱਤਰੇ ਦੀ ਤਸਵੀਰ ਨਾਲ ਹੀ ਪਰਚਿਆ ਹੋਇਆ ਹਾਂ।

*—ਦਲਬੀਰ ਸਿੰਘ ਤਰਸ*
*ਸਿਡਨੀ ਆਸਟ੍ਰੇਲੀਆ*

-----

ਆਪ ਜੀ ਦਾ ਪਰਚਾ ਵਰਿਆਮ ਹਰ ਮਹੀਨੇ ਸਹੀ ਵਕਤ ਸਿਰ ਮਿਲ ਰਿਹਾ ਹੈ। ਆਪ ਜੀ ਦਾ ਹਿਰਦਿਓਂ ਧੰਨਵਾਦ। ਦਸੰਬਰ ੨੦੦੫ ਦਾ ਵਰਿਆਮ ਅੰਕ ਪੜ੍ਹ ਕੇ ਬਹੁਤ ਪ੍ਰਸੰਨਤਾ ਹੋਈ। ਵਰਿਆਮ ਵਿਚ ਛਪੀ ਸਮਗਰੀ ਅਨੁਸਾਰ ਅੰਕ ਦੇ ਮੁੱਖ ਪੰਨੇ ਤੇ ਗੁਰਬਾਣੀ ਦਾ ਸ਼ਬਦ ਬਹੁਤ ਹੀ ਢੁਕਵਾਂ ਹੈ। ਸੰਪਾਦਕੀ ਨੋਟ ਵਿਚ ਅੰਮ੍ਰਿਤਾ ਪ੍ਰੀਤਮ ਦੀ ਸਿਫਤ ਸਲਾਹ· ਅੰਤਰ ਰਾਸ਼ਟਰੀ ਮਾਨ ਸਨਮਾਨ ਦੀ ਗਲ ਕੀਤੀ ਹੈ, ਉਥੇ ਉਸਦੇ ਪਤੀ ਪ੍ਰੀਤਮ ਸਿੰਘ ਕਵਾਤੜਾ ਨੂੰ ਜਿਉਂਦੇ ਜੀ ਛੱਡ ਮਨ ਮਰਜੀ ਕਰਕੇ ਖਟੇ ਹੋਏ ਜਸ ਅਪਜਸ ਤੇ ਪੰਛੀ ਝਾਤ ਰਾਹੀਂ ਸਹੀ ਤਸਵੀਰ ਪੇਸ਼ ਕੀਤੀ ਹੈ। ਪਾਪੇ ਦਾ ਵਰਤਿਆ ਵਰਤਾਰਾ, ਸਮਾਜਿਕ ਬੁਰਾਈਆਂ ਨੂੰ ਉਘੇੜ ਕੇ ਪੇਸ਼ ਕਰਨਾ ਕਿਸੇ ਵਰਿਆਮ , ਦੇ ਹਿਸੇ ਹੀ ਆਉਂਦਾ ਹੈ, ਜੋ ਸੁਲਾਹਣ ਯੋਗ ਹੈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪ੍ਰਕਾਸ਼ ਦਿਵਸ ਦੀ ਲਖ ਲਖ ਵਧਾਈ ਵਾਲੀ ਤਸਵੀਰ ਸੁੰਦਰ ਹੈ, ਪਰ ਜੇ ਇਹ ਤਸਵੀਰ ਰੰਗੀਨ ਹੁੰਦੀ ਤਾਂ ਹੋਰ ਵੀ ਸੁੰਦਰ ਲਗਦੀ।

ਆਪ ਜੀ ਨੇ ਉਲੰਪੀਅਨ ਹਰਪਾਲ ਸਿੰਘ ਹਾਕੀਵਾਲਾ ਬਾਰੇ ਜੋ ਖੋਜ ਭਰਪੂਰ ਜਾਣਕਾਰੀ ਦਿੱਤੀ ਹੈ ਇਸ ਲਈ ਕੋਟਾਨ ਕੋਟ ਧੰਨਵਾਦ। ਹਰਪਾਲ ਸਿੰਘ ਨੂੰ ਜੋ ਜੋ ਮਾਨ ਸਨਮਾਨ ਮਿਲੇ ਹਨ, ਭਾਵੇਂ ਉਹ ਅੰਦਰਰਾਸ਼ਟਰੀ ਜਾਂ ਹਰਿਆਣਾ ਸਰਕਾਰ ਨੇ ਦਸ ਲਖ ਦੀ ਰਾਸ਼ੀ ਦੇ ਕੇ ਸਤਿਕਾਰ ਕੀਤਾ ਹੈ, ਮੈਂ ਸਮਝਦਾ ਹਾਂ ਇਹ ਸਾਰੇ ਮਾਨ ਸਨਮਾਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕ੍ਰਿਪਾ ਦਾ ਕ੍ਰਿਸ਼ਮਾ ਹੈ। ਇਕ ਪੇਂਡੂ ਮੁੰਡੇ ਨੂੰ ਇਸ ਪਦਵੀ ਤੇ ਪੁਚਾਇਆ ਹੈ ਸ੍ਰੀ ਸਤਿਗੁਰੂ ਜੀ ਦੀ ਰਹਿਮਤ ਨੇ॥

ਰਹਿਮਤ ਭਰੀ ਨਜ਼ਰ ਸਤਿਗੁਰ ਦੀ,
ਪਈ ਜਿਸ ਬਸ਼ਰ ਦੇ ਉੱਤੇ॥
ਨਾਮ ਗੁਰਾਂ ਦਾ ਜਾਮ ਲੱਭਾ ਲੱਥ,

ਮਸਤੀ ਦਏ ਹਰ ਰੁਤੇ॥
ਕਣ ਕਣ ਅੰਦਰ ਉਲਫਤ ਉਸਦੀ,
ਉਹ ਜਿਸਦੇ ਹਿਰਦੇ ਵਸੇ,
ਕੰਚਨ ਕਰੇ ਮਨੂਰੋਂ 'ਮੁਕਤਾ', ਭਾਗ ਜਾਗਦੇ ਸੁਤੇ॥

ਹਰਪਾਲ ਸਿੰਘ ਦੇ ਪੜਦਾਦਾ ਜੱਥਦਾਰ ਹਰਨਾਮ ਸਿੰਘ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕ੍ਰਿਪਾ ਦਾ ਪਾਤਰ ਹੋਣ ਕਰਕੇ ਜੱਥਦਾਰ ਜੀ ਦੇ ਨੇਕ ਸਪੁੱਤਰ ਸੰਤ ਦਲੀਪ ਸਿੰਘ ਜੀ, ਸਾਧਾ ਸਿੰਘ ਜੀ, ਮਲੂਕ ਸਿੰਘ ਜੀ ਸਾਰਾ ਪ੍ਰਵਾਰ ਨਾਮ ਬਾਣੀ ਦੇ ਰਸੀਏ ਹਨ। ਸੰਤ ਦਲੀਪ ਸਿੰਘ ਜੀ ਦੇ ਸਪੁੱਤਰ ਅਵਤਾਰ ਸਿੰਘ, ਸੂਬਾ ਬਲਕਾਰ ਸਿੰਘ, ਸੇਠ ਜੈਮਲ ਸਿੰਘ, ਜਸਵੰਤ ਸਿੰਘ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੇ ਤੇ ਅਥਾਹ ਸ਼ਰਧਾ ਰਖਦੇ ਹਨ। ਹਰਪਾਲ ਸਿੰਘ ਦੇ ਪਿਤਾ ਸੂਬਾ ਬਲਕਾਰ ਸਿੰਘ ਨੂੰ ਸ੍ਰੀ ਜੀਵਨ ਨਗਰ ਇਲਾਕੇ ਦਾ ਸੂਬਾ ਸ੍ਰੀ ਸਤਿਗੁਰੂ ਜੀ ਵਲੋਂ ਪਦਵੀ ਬਖਸਿਸ਼ ਹੋਈ ਹੈ। ਇਹ ਸਾਰੇ ਭਰਾ ਉੱਚੇ ਸੁੱਚੇ ਕ੍ਰਿਦਾਰ ਵਾਲੇ ਪੂਰਨ ਗੁਰਸਿੱਖ ਹਨ। ਹਰਪਾਲ ਸਿੰਘ ਦੇ ਨਾਨਕੇ ਪ੍ਰਵਾਰ ਦਾ ਪਿਛੋਕੜ, ਸ. ਚੱਤਰ ਸਿੰਘ, ਸ਼ੇਰੇ ਪੰਜਾਬ ਮਹਾਂ ਰਾਜਾ ਰਣਜੀਤ ਸਿੰਘ ਦੀ ਫੌਜ ਵਿਚ ਭਰਤੀ ਸਨ, ਉਨ੍ਹਾਂ ਦਾ ਸੁਪਤਰ ਸ. ਰਾਮ ਸਿੰਘ, ਰਾਮ ਸਿੰਘ ਦਾ ਪੁੱਤਰ ਸੰਤ ਮਿਤ ਸਿੰਘ ਮੁਕਤਾ, ਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕ੍ਰਿਪਾ ਹੋਈ ਨਾਮਧਾਰੀ ਸਜ ਗਏ। ਸੰਤ ਮਿਤ ਸਿੰਘ ਦੇ ਪ੍ਰਵਾਰ ਚੋਂ ਸਪੁੱਤਰੀ ਬਲਵਿੰਦਰ ਕੋਰ ਹਰਪਾਲ ਸਿੰਘ ਦੀ ਮਾਤਾ ਪਿਤਾ ਸੂਬਾ ਬਲਕਾਰ ਸਿੰਘ, ਨਾਨਕੇ ਦਾਦਕੇ ਦੋਵੇਂ ਹੀ ਗੁਰਮੁਖਿ ਪ੍ਰਾਵਰ ਹੋਣ ਕਰਕੇ ਹਰਪਾਲ ਸਿੰਘ ਨੂੰ ਸਿਖੀ ਸਰੂਪ ਵਿਰਾਸਤ ਵਿਚ ਮਿਲਿਆ ਹੈ। ਹਰਪਾਲ ਸਿੰਘ ਨੂੰ ਅੰਤਰ ਰਾਸ਼ਟਰੀ ਸਨਮਾਨ ਮਿਲੇ ਹਨ। ਪੂਰਨ ਸਿਖੀ ਸਰੂਪ ਹੋਣ ਕਰਕੇ ਸ਼ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਵਲੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਛੋਟੇ ਸਹਿਬਜ਼ਾਦੇ ਬਾਬਾ ਜੋਰਾਵਰ, ਫਤਿਹ ਸਿੰਘ ਜੀ ਦੇ ਤਿੰਨ ਸੌ ਸਾਲਾ ਜੋੜ ਮੇਲੇ ਤੇ ਸਰਹੰਦ ਸੰਗਤਾਂ ਦੇ ਭਰੇ ਇਕੱਠ ਵਿਚ ਸਨਮਾਨ ਦਿੱਤਾ ਮਾਨ ਪੱਤਰ ਦੀ ਇਬਾਰਤ ਇਸ ਤਰਾਂ ਹੈ –

*"੧ਓ ਵਾਹਿਗੁਰੂ ਜੀ ਦੀ ਫਤਹਿ॥*

*ਉਲੰਪੀਅਨ, ਸ. ਹਰਪਾਲ ਸਿੰਘ ਜੀ*

*ਛੋਟੀ ਉਮਰੇ ਵਡੀਆਂ ਮਲਾਂ ਮਾਰਨ ਵਾਲਾ ਸਰਦਾਰ ਹਰਪਾਲ ਪੂਰਨ ਸਿਖੀ ਸਰੂਪ ਵਿਚ ਭਾਰਤ ਦੀ ਹਾਕੀ ਟੀਮ ਦਾ ਇੱਕ ਉੱਘਾ ਖਿਡਾਰੀ ਹੈ। ਪਿਤਾ ਸ. ਬਲਕਾਰ ਸਿੰਘ ਅਤੇ ਮਾਤ ਬਲਵਿੰਦਰ ਕੋਰ ਦੇ ਹੋਣਹਾਰ ਸਪੁਤਰ ਦਾ ਜਨਮ ੧੯੮੩ 'ਚ ਹਰਿਆਣਾ ਦੇ ਇਕ ਛੋਟੇ ਜਿਹੇ ਪਿੰਡ ਸੰਤ ਨਗਰ ਵਿਖੇ ਹੋਇਆ। ਹਾਕੀ ਦੀ ਖੇਡ ਦੀ ਸ਼ੁਰੂਆਤ ਇਹਨਾਂ ਨੇ ਨਾਮਧਾਰੀ ਹਾਕੀ ਟੀਮ ਤੋਂ ਕੀਤੀ। ਸਰਦਾਰ ਹਰਪਾਲ ਸਿੰਘ ਭਾਰਤ ਦੀ ਏ ਟੀਮ ਵਿਚ ਸਨ ੨੦੦੩ 'ਚ ਚੁਣੇ ਗਏ। ਐਫਰੋ ਏਸ਼ੀਅਨ ਖੇਡਾਂ ਵਿਚ ਇਹਨਾਂ ਗੋਲਡ ਮੈਡਲ ਜਿਤਿਆ। ਇਸ ਤੋਂ ਇਲਾਵਾ ਵਿਦੇਸ਼ਾਂ ਵਿਚ ਕਈ ਨਾਮਵਰ ਹਾਕੀ ਟੂਰਨਾਮੈਂਟਾਂ ਵਿਚ ਵੀ ਹਿਸਾ ਲਿਆ। ਪੂਰਨ ਗੁਰਸਿਖੀ ਸਰੂਪ ਵਿਚ ਰਹਿੰਦਿਆਂ ਸਾਰੀ ਦੁਨੀਆਂ ਦੇ ਸਾਹਮਣੇ ਹਾਕੀ ਦੇ ਮੈਦਾਨ ਵਿਚ ਵਿਚਰਨਾ ਸਮੂਹ ਸਿਖ ਪੰਥ ਵਾਸਤੇ ਬੜੇ ਮਾਣ ਵਾਲੀ ਗਲ ਹੈ। ਅਜ ਸਹਿਬਜ਼ਾਦਿਆਂ ਅਤੇ ਮਾਤਾ ਗੁਜਰੀ ਜੀ ਦੀ ਤੀਸਰੀ ਸ਼ਹੀਦੀ ਸ਼ਤਾਬਦੀ ਸਮੇਂ ਇਹਨਾਂ ਨੂੰ ਸਨਮਾਨਤ ਕਰਨ ਵਿਚ ਅਸੀਂ ਮਾਣ ਮਹਿਸੂਸ ਕਰਦੇ ਹਾਂ। ੨੫ ਦਸੰਬਰ ੨੦੦੪ ਫਤਹਿਗੜ੍ਹ ਸਾਹਿਬ। ਗੁਰੂ ਪੰਥ ਦੀ ਦਾਸ ਬੀਬੀ ਜਗੀਰ ਕੌਰ (ਪ੍ਰਧਾਨ ਸ਼ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ)।"*

ਇਹ ਸਾਰੀ ਬਖਸਿਸ਼ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹੈ। ਅੰਤ ਵਿਚ ਧੰਨਵਾਦ।

*ਜੁਗਿੰਦਰ ਸਿੰਘ ਮੁਕਤਾ*
*ਪ੍ਰਧਾਨ ਨਾਮਧਾਰੀ ਪੰਜਾਬੀ ਸਾਹਿਤ ਸਭਾ*
*ਸ੍ਰੀ ਜੀਵਨ ਨਗਰ*

ਸਮੇਂ ਦੀ ਕੁਚਾਲ ਨੇ ਭੂਚਾਲ ਆਂਦਾ ਦੇਸ਼ ਵਿਚ
ਸਿੰਘ ਨਾ ਸੰਭਾਲ ਸਕੇ ਰਾਜ ਭਾਗ ਭਾਰਾ ਸੀ
ਭਾਰਾ ਹੈਸੀ ਰੋਗ ਸੋਗ ਫੁਟ ਮਾਰੇ ਕੁਟ ਕੁਟ
ਪੁਟ ਪੁਟ ਬਾਗ਼ ਸਤਲੁਜ ਬੀਚ ਡਾਰਾ ਸੀ
ਡਾਰਾ ਸੀ ਗਵਾਂਢੀਆਂ ਨੇ ਜਾਲ ਆ ਵਸਾਲ ਸਾਰੇ
ਘਰ ਘਰ ਪੈਰ ਆ ਪਖੰਡ ਨੇ ਪਸਾਰਾ ਸੀ
ਸਾਰਾ ਸੀ ਕਰਤਾਰ ਸਿੰਘਾਂ ਕਿਸੇ ਵੀ ਨਾ ਕਾਜ ਕੋਈ,
ਚਲਕੇ ਕੁਪੰਥ ਪੰਥ ਰਾਜ ਭਾਗ ਹਾਰਾ ਸੀ।
ਕਲਾ ਵਰਤਾਈ ਮਹਾਰਾਜ ਨੇ ਜਗਾਈ ਜੋਤ,
ਭੈਣੀ ਪਿੰਡ ਵਿਚ ਭਯੋ ਭਾਨ ਉਜਿਆਰਾ ਸੀ।
ਪੂਰਨ ਪ੍ਰਤਾਪੀ ਨਾਮ ਜਾਪੀ ਥਾਪੀ ਸਿੱਖੀ ਸਾਖ,
ਸਿਦਕ ਭਰੋਸੇ ਤੋਸੇ ਬੋਲ ਤੋਲ ਭਾਰਾ ਸੀ।
ਭਾਰਾ ਸੀ ਜਮਾਲ ਤੇ ਕਮਾਲ ਦੀ ਤਾਸੀਰ ਭਾਰੀ,
ਨਾਮ ਦਾ ਵਜਾਇਆ ਸਾਰੇ ਜਗ ਤੇ ਨਗਾਰਾ ਸੀ
ਗਾਰਾ ਸੀ ਕਰਤਾਰ ਸਿੰਘ ਬਾਬੇ ਰਾਮ ਸਿੰਘ ਨੇ,
ਕਾਮ ਕਰੋਧ ਲੋਭ ਮੋਹ ਦੁਸ਼ਟ ਹੰਕਾਰਾ ਸੀ।

*ਗਿਆਨੀ ਕਰਤਾਰ ਸਿੰਘ ਕਲਾਸਵਾਲੀਆ*




ਰਾਜਬੀਰ ਸਿੰਘ ਗਿਲ, ਹੁਸ਼ਿਆਰਪੁਰ ਵਿਚ ਸੀਨੀਅਰ ਪੰਜਾਬ ਕੁਸ਼ਤੀ ਚੈਂਪੀਅਨਸ਼ਿਪ ੨੦੦੫-੨੦੦੬ ਵਿਚ ਕੁਸ਼ਤੀ ਲੜਣ ਤੋਂ ਪਹਿਲਾਂ। ਗਰੁਪ ਫੋਟੋ ਵਿਚ ਰਾਜਬੀਰ ਦੇ ਪਿਤਾ ਸ. ਗੁਰਦੀਪ ਸਿੰਘ, ਕਾਨੂੰਗੋ ਐਸੋਸੀਏਸ਼ਨ ਪੰਜਾਬ ਦੇ ਪ੍ਰਧਾਨ ਵੀ ਸਜਿਓ ਦੂਜੇ ਖੜੇ ਦਿਸ ਰਹੇ ਹਨ। (ਲੇਖ ਪੰਨਾ ੩੭ ਤੇ)



ਰਾਜਬੀਰ ਸਿੰਘ ਐਕਸ਼ਨ ਵਿਚ , ਦੂਸਰੇ ਪਹਿਲਵਾਨ ਨੂੰ ਤੋਲਦਾ ਹੋਇਆਂ।



## ਮਾਤਾ ਹਰਬੰਸ ਕੌਰ ਪਨੇਸਰ

(ਸੁਪਤਨੀ ਸਵਰਗੀ ਸੰਤ ਸੁਖਦੇਵ ਸਿੰਘ ਕੀਨੀਆ ਵਾਲੇ)

ਜਲੰਧਰ ਵਿਖੇ ੨ ਜਨਵਰੀ ੨੦੦੬ ਨੂੰ ਸੰਸਾਰ ਯਾਤਰਾ ਪੂਰੀ ਕਰ ਗਏ ਰਿਪੋਰਟ ਪੰਨਾ ੪੦ ਤੇ।

Registered No. PB 0016 (2006-2008) MONTHLY WARIAM Ladowali Road, Jalandhar-144 001
Regd. RNI No. 264 Feb. 2006



ਐਡੀਟਰ, ਪ੍ਰਿੰਟਰ ਪਬਲਿਸ਼ਰ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਪ੍ਰਕਾਸ਼ਿਤ, ਕੀਤਾ
ਫੋਨ : 2222543, ਨਿਵਾਸ : 2456289